# ਵਰਿਆਮ

੩੯ਵਾਂ ਸਾਲ

ਦਸੰਬਰ ੨੦੧੨

20/-

ਉਪਰ ਵਰਿਆਮ ਦਾ ਵਿਸ਼ੇਸ਼ ਸਤਿਗੁਰੂ ਜਗਜੀਤ ਸਿੰਘ ਅੰਕ ਸਤਿਗੁਰੂ ਜੀ ਨੂੰ ਭੇਟ ਕਰਦੇ ਹੋਏ ਸੰਪਾਦਕ ਵਰਿਆਮ ਜਗਦੀਸ਼ ਸਿੰਘ।
ਨਾਲ ਹਨ ਪ੍ਰੋ. ਤਾਰਾ ਸਿੰਘ ਅਨਜਾਣ,ਸੂਬਾ ਬਲਵਿੰਦਰ ਸਿੰਘ ਝੱਲ, ਸੰਤ ਬਲਦੇਵ ਸਿੰਘ ਕਾਕੂ ਆਦਿ।
ਹੇਠਾਂ ਮੁਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਸ. ਜਗਦੀਸ਼ ਸਿੰਘ ਵਰਿਆਮ ਨੂੰ ਸਾਲ ੨੦੧੧ ਦਾ ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਪੁਰਸਕਾਰ ਭੇਟ ਕਰਦੇ ਹੋਏ।
ਪੁਰਸਰਕਾਰ ਰਾਸ਼ੀ ਢਾਈ ਲੱਖ ਰੁਪਏ, ਮੋਮੈਂਟੋ, ਮੈਡਲ ਤੇ ਸ਼ਾਲ ਇਸ ਵਿਚ ਸ਼ਾਮਲ ਸੀ। ਸ. ਬਿਕਰਮਜੀਤ ਸਿੰਘ ਮਜੀਠੀਆ ਕੈਬੀਨਿਟ ਮੰਤਰੀ ਵੀ ਨਾਲ ਦਿਸ ਰਹੇ ਹਨ।

ਦੀਵਾਲੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਦੀਵਾਨ ਵਿੱਚ ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ ਰੀਲੀਜ਼ ਕਰਦੇ ਹੋਏ
ਸੂਬਾ ਬਲਵਿੰਦਰ ਸਿੰਘ ਝੱਲ, ਪ੍ਰੋ. ਤਾਰਾ ਸਿੰਘ ਅਨਜਾਣ ਹਜ਼ੂਰੀ ਰਾਗੀ ਹਰਬੰਸ ਸਿੰਘ ਘੁਲਾ, ਜਗਦੀਸ਼ ਸਿੰਘ ਵਰਿਆਮ,
ਸੂਬਾ ਹਰਭਜਨ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਮਾਸਟਰ ਦਰਸ਼ਨ ਸਿੰਘ ਜੀ। ਪਿਛੇ ਗੁਰਸੇਵਕ ਸਿੰਘ ਕਵੀਸ਼ਰ।





# ਵਰਿਆਮ

ਦਸੰਬਰ -੨੦੧੨
ਜਿਲਦ-੩੯
ਅੰਕ- ੨

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-:੦੧੮੧-੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |

**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੫੦-੦੦ |
| ਪੰਜ ਸਾਲ ਲਈ | ੧੦੦੦-੦੦ |
| ਜੀਵਨ ਮੈਂਬਰ | ੨੫੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਰਚਨਾਵਾਂ ਭੇਜਣ ਲਈ ਈ-ਮੇਲ ਦਾ ਪਤਾ
whitecrossprinters2012@gmail.com
whitecrossprinters@rediffmail.com

# ਸ਼੍ਰੋਮਣੀ ਪੁਰਸਕਾਰ

ਪੰਜਾਬ ਸਰਕਾਰ (ਭਾਸ਼ਾ ਵਿਭਾਗ) ਵਲੋਂ ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਦਾ ਐਵਾਰਡ ਸੰਪਾਦਕ ਵਰਿਆਮ ਨੂੰ ਮਿਲਿਆ ਹੈ। ਮੁੱਖ ਮੰਤਰੀ ਪੰਜਾਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਕਰ ਕਮਲਾਂ ਦੁਆਰਾ ਇਹ ਪੁਰਸਕਾਰ ਸਨਿਚਰਵਾਰ ੧੭ ਨਵੰਬਰ ੨੦੧੨ ਨੂੰ ਪੰਜਾਬ ਭਵਨ ਚੰਡੀਗੜ੍ਹ ਦੇ ਵਿਹੜੇ ਵਿਚ ਦਿੱਤਾ ਗਿਆ। ਇਹ ਅਵਾਰਡ ਸਾਲ ੨੦੧੧ ਦੇ ਨੌਂਗੇ ਵਿਚ ਦਿੱਤਾ ਗਿਆ। ਇਸੇ ਸਮਾਗਮ ਵਿਚ ਹੀ ਸਾਲ ੨੦੧੦ ਵਾਸਤੇ ਚੁਣੀਆਂ ਗਈਆਂ ਸ਼ਖਸੀਅਤਾਂ ਨੂੰ ਵੀ ਦਿੱਤਾ ਗਿਆ। ਪਹਿਲੇ ਸਾਲ ੨੦੧੦ ਦੇ ਗਰੁੱਪ ਵਿਚ ਪਹਿਲਾ ਵੱਡਾ ਪੰਜ ਲਖੀਆਂ ਪੁਰਸਕਾਰ "ਪੰਜਾਬੀ ਸਾਹਿਤ ਰਤਨ" ਡਾ. ਮਹਿੰਦਰ ਕੌਰ ਗਿੱਲ ਦਿੱਲੀ ਨੂੰ ਦਿੱਤਾ ਘਿਆ। ਢਾਈ ਲੱਖ ਵਾਲਾ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਪੁਰਸਕਾਰ ਆਪਣੇ ਪੁਰਾਣੇ ਮਿੱਤਰ ਡਾ. ਤੇਜਵੰਤ ਮਾਨ ਨੂੰ ਦਿੱਤਾ ਗਿਆ। ਇਸੇ ਤਰ੍ਹਾਂ ਸੰਸਕ੍ਰਿਤ ਦਾ ਸ਼੍ਰੋਮਣੀ ਪੁਰਸਕਾਰ ਸ਼ਿਵ ਪ੍ਰਸਾਦ ਭਾਰਦਵਾਜ ਨੂੰ ਸ਼੍ਰੋਮਣੀ ਪੰਜਾਬੀ ਕਵੀ ਪੁਰਸਕਾਰ ਮਿਤਰ ਪਿਆਰੇ ਡਾ. ਸੁਰਿੰਦਰ ਗਿੱਲ ਨੂੰ ਮਿਲਿਆ। ਆਲੋਚਕ ਵਜੋਂ ਪੁਰਸਕਾਰ ਡਾ. ਹਰਿਭਜਨ ਸਿੰਘ ਭਾਟੀਆ, ਸ਼੍ਰੋਮਣੀ ਪੰਜਾਬੀ ਸਾਹਿਤਕਾਰ ਵਿਦੇਸ਼ੀ ਸ੍ਰੀਮਤੀ ਵੀਨਾ ਵਰਮਾ ਨੂੰ, ਸ਼੍ਰੋਮਣੀ ਪੰਜਾਬੀ ਸਾਹਿਤਕਾਰ ਪੰਜਾਬੋਂ ਬਾਹਰ ਸ. ਦਰਸ਼ਨ ਸਿੰਘ 'ਭਾਊ' ਨੂੰ, ਬਾਲ ਸਾਹਿਤ ਲੇਖਕ ਪੁਰਸਕਾਰ ਸ. ਸੁਖਦੇਵ ਸਿੰਘ ਗਰੇਵਾਲ ਨੂੰ, ਸ਼੍ਰੋਮਣੀ ਪੰਜਾਬੀ ਪੱਤਰਕਾਰ, ਸ੍ਰੀ ਹੁਕਮਚੰਦ ਸ਼ਰਮਾ ਬਠਿੰਡਾ ਵਜੋਂ ਅਤੇ ਕਵੀਸ਼ਰ ਭਾਈ ਜੋਗਾ ਸਿੰਘ ਜੋਗੀ ਨੂੰ ਸ਼੍ਰੋਮਣੀ ਰਾਗੀ/ਢਾਡੀ/ਕਵੀਸ਼ਰ ਅਵਾਰਡ, ਸ਼੍ਰੋਮਣੀ ਪੰਜਾਬੀ ਟੈਲੀਵੀਜ਼ਨ/ਰੇਡੀਓ/ਥਈਏਟਰ/ਨਾਟਕ ਦੇ ਖਾਤੇ ਵਿਚ ਸ੍ਰੀਮਤੀ ਜਤਿੰਦਰ ਕੌਰ ਨੂੰ, ਗਾਇਕ ਅਮਰਜੀਤ ਗੁਰਦਾਸਪੁਰੀ ਨੂੰ ਸ਼੍ਰੋਮਣੀ ਪੰਜਾਬੀ ਗਾਇਕ ਨੂੰ, ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਸ. ਗੁਰਵਿੰਦਰ ਸਿੰਘ ਧਾਲੀਵਾਲ ਨੂੰ ਦਿੱਤਾ ਗਿਆ।

ਸਾਲ ੨੦੧੧ ਵਾਸਤੇ ਸਨਮਾਨੀਆਂ ਗਈਆਂ ਹਸਤੀਆਂ ਵਿਚ ਪੰਜ ਲੱਖੀਆ ਪੰਜਾਬੀ ਸਾਹਿਤ ਰਤਨ ਪੁਰਸਕਾਰ ਸ੍ਰੀ ਪ੍ਰੇਮ ਪ੍ਰਕਾਸ਼ ਨੂੰ ਦਿੱਤਾ ਗਿਆ। ਇਸੇ ਸਾਲ ਲਈ ਢਾਈ ਲੱਖ ਵਾਲੇ ਸ਼੍ਰੋਮਣੀ ਪੁਰਸਕਾਰ ਲੈਣ ਵਾਲੇ ਸਨ, ਸਾਹਿਤਕਾਰ ਸੁਰਜੀਤ ਹਾਂਸ, ਹਿੰਦੀ ਸਾਹਿਤਕਾਰ ਕ੍ਰਿਸ਼ਨ ਕੁਮਾਰ ਰੱਤੂ, ਉਰਦੂ ਸਾਹਿਤਕਾਰ ਡਾ. ਰੁਬੀਨਾ ਸ਼ਬਨਮ, ਸੰਸਕ੍ਰਿਤ ਵਾਸਤੇ ਡਾ. ਮਹੇਸ਼ ਚੰਦਰ ਗੌਤਮ, ਸ਼੍ਰੋਮਣੀ ਪੰਜਾਬੀ ਕਵੀ ਹੈ ਸੁਰਜੀਤ ਜੱਜ, ਸ਼੍ਰੋਮਣੀ ਪੰਜਾਬੀ ਗਿਆਨ ਸਾਹਿਤਕਾਰ ਪੁਰਸਕਾਰ ਡਾ: ਸਰੂਪ ਸਿੰਘ ਅਲੱਗ, ਪੰਜਾਬੀ ਸਾਹਿਤਕਾਰ ਵਿਦੇਸ਼ੀ ਜਰਨੈਲ ਸਿੰਘ ਕਹਾਣੀਕਾਰ, ਪੰਜਾਬੀ ਸਾਹਿਤਕਾਰ ਪੰਜਾਬੋਂ ਬਾਹਰ ਡਾ. ਹਰਭਜਨ ਸਿੰਘ ਕੋਮਲ, ਬਾਲ ਸਾਹਿਤ ਲੇਖਕ ਕਮਲਜੀਤ ਨੀਲੋਂ, ਪੰਜਾਬੀ ਪੱਤਰਕਾਰ ਕਮਲਜੀਤ ਸਿੰਘ ਬਨਵੈਤ, ਪ੍ਰਸਿੱਧ ਰਾਗੀ ਭਾਈ ਨਿਰਮਲ ਸਿੰਘ ਖਾਲਸਾ ਪਦਮ ਸ਼੍ਰੀ ਨੂੰ ਸ਼੍ਰੋਮਣੀ ਰਾਗੀ, ਡਾ. ਕੇਸਰ ਸਿੰਘ-ਪੰਜਾਬੀ ਨਿਰਮਾਤਾ ਨਿਰਦੇਸ਼ਕ, ਕਲੀਆਂ ਦੇ ਬਾਦਸ਼ਾਹ ਸਵਰਗੀ ਕੁਲਦੀਪ ਮਾਣਕ ਨੂੰ ਗਾਇਕ/ਸੰਗੀਤਕਾਰ (ਮਰਨ ਉਪਰੰਤ), ਜਗਦੀਸ਼ ਸਿੰਘ ਵਰਿਆਮ ਨੂੰ ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਪੁਰਸਕਾਰ ਦਿੱਤਾ ਗਿਆ। ਇਸ ਤੋਂ ਇਲਾਵਾ ਵਿਸ਼ੇਸ਼ ਪੁਰਸਕਾਰ ਪ੍ਰੋ. ਕਿਰਪਾਲ ਸਿੰਘ ਬੰਡੂਗਰ, ਸ. ਹਰਵਿੰਦਰ ਸਿੰਘ ਖਾਲਸਾ ਅਤੇ ਗੁਲਜ਼ਾਰ ਸਿੰਘ ਸ਼ੌਂਕੀ ਨੂੰ ਪ੍ਰਦਾਨ ਕੀਤੇ ਗਏ।

ਸਾਰੇ ਇਕੱਤੀ ਪੁਰਸਕ੍ਰਿਤ ਸਜਨਾਂ ਨੂੰ ਇਕ ਇਕ ਸ਼ਾਨਦਾਰ ਮੋਮੈਂਟੋ, ਇਕ ਇਕ ਸ਼ਾਲ, ਮੈਡਲ ਵੀ ਦਿੱਤੇ

ਗਏ।

ਇਹਨਾਂ ਪੁਰਸਕਾਰਾਂ ਵਾਸਤੇ ਮੁੱਖ ਮੰਤਰੀ ਅਤੇ ਪੰਜਾਬ ਸਰਕਾਰ ਦਾ ਧੰਨਵਾਦ ਕਰਨਾ ਤਾਂ ਬਣਦਾ ਹੈ। ਮੁੱਖ ਮੰਤਰੀ ਜੀ ਵਲੋਂ ਅਗਲੇ ਸਾਲਾਂ ਤੋਂ ਪੁਰਸਕਾਰ ਰਾਸ਼ੀ ਦੁਗਣੀ ਕਰਨ ਦਾ ਐਲਾਨ ਵੀ ਅਹਿਮ ਸੀ। ਸੁਆਗਤ ਯੋਗ ਵੀ ਪਰ ਭਾਰੀ ਗਿਣਤੀ ਵਿਚ ਲੇਖਕ ਪੱਤਰਕਾਰ ਬਾਕੀ ਹਨ ਜਿਨ੍ਹਾਂ ਦੀ ਘਾਲਣਾ, ਮਿਹਨਤ, ਸਮਰਪਣ ਕੁਰਬਾਨੀ ਵੀ ਮਹਾਨ ਹੈ। ਇਹਨਾਂ ਵਿਚ ਬਜ਼ੁਰਗ ਵੀ ਹਨ ਅਤੇ ਬੀਮਾਰ ਵੀ ਹਨ ਅਤੇ ਬੇਆਸਰੇ ਵੀ ਹਨ। ਉਹ ਪੁਰਸਕਾਰਾਂ ਦੀ ਉਡੀਕ ਕਦੋਂ ਤਕ ਕਰਣਗੇ। ਇਹ ਸਰਕਾਰੀ ਪੁਰਸਕਾਰ ਤਾਂ ਕਮੇਟੀਆਂ ਦੇ ਫੈਸਲਿਆਂ ਦੇ ਚੱਕਰ ਵਿਚੋਂ ਆਉਂਦੇ ਹਨ। ਓਹਨਾਂ ਨੂੰ ਤਾਂ ਫੌਰੀ ਸਹਾਇਤਾ ਦੀ ਲੋੜ ਹੁੰਦੀ ਹੈ। ਪੁਰਸਕਾਰ ਵੰਡ ਸਮਾਰੋਹ ਸ਼ਾਮ ਦੇ ੪-੫ ਵਜੇ ਸ਼ਾਮਿਆਂ ਨੇ ਹੇਠ ਹੋਇਆ। ਠੰਢ ਵੀ ਵਧ ਗਈ। ਸਾਡੇ ਵਰਗੇ ਕਈਆਂ ਨੂੰ ਬਾਰ ਬਾਰ ਪੇਸ਼ਾਬ ਕਰਨ ਵਾਸਤੇ ਸਮਾਗਮ ਵਿਚੋਂ ਉਠ ਕੇ ਜਾਣਾ ਪਿਆ। ਲਮਾ ਸਮਾਂ ਮੁੱਖ ਮਹਿਮਾਨਾਂ ਦੀ ਉਡੀਕ ਵਿਚ ਲੱਗਾ। ਫੇਰ ਫਟਾਫਟ ਸਾਹਿਤਕਾਰਾਂ, ਪੁਰਸਕਾਰ ਲੈਣ ਵਾਲਿਆਂ ਦੀ ਲੰਬੀ ਲਾਈਨ ਨੂੰ ਫੁਰਤੀ ਨਾਲ ਸਭ ਕੁਝ ਵੰਡ ਕੇ ਭੁਗਤਾਇਆ ਗਿਆ। ਚੰਡੀਗੜ੍ਹ ਦੀ ਨਾਮਧਾਰੀ ਸੰਗਤ ਵਲੋਂ ਤਿਆਰ ਲੰਗਰ ਛੱਕ ਕੇ ਬਹੁਤ ਤੇਜ਼ ਰਫਤਾਰ ਕਾਰ ਰਾਹੀਂ ਅਸੀਂ ਤਾਂ ਦੇਰ ਰਾਤ ਨੂੰ ਜਲੰਧਰ ਪੁੱਜੇ। ਸਵੇਰੇ ਅਖਬਾਰ ਵਿਚ ਪੜ੍ਹ ਕੇ ਦਿਲ ਦਹਿਲ ਗਿਆ ਕਿ ਉਸੇ ਵੇਲੇ ਓਸੇ ਰਾਹ ਵਿਚ ਇਕ ਐਕਸੀਡੈਂਟ ਹੋਇਆ ਸੀ ਜਿਸ ਵਿਚ ਕਾਰ ਚੂਰ ਚੂਰ ਹੋ ਗਈ ਅਤੇ ਕਾਰ ਸਵਾਰ ਤਿੰਨ ਨੌਜਵਾਨ ਥਾਏਂ ਹੀ ਢੇਰ ਹੋ ਗਏ। ਸਮਾਗਮ ਓਸ ਵਕਤ ਹੋਣਾ ਚਾਹੀਦਾ ਹੈ ਜਦੋਂ ਪੁੱਜਣ ਵਾਲਿਆਂ ਕੋਲ ਜਾਣ ਆਉਣ ਲਈ ਸਮੇਂ ਦੀ ਗੁੰਜਾਇਸ਼ ਹੋਵੇ ਅਤੇ ਬੱਸ ਰਾਹੀਂ ਜਾ ਕੇ ਓਸੇ ਦਿਨ ਵਾਪਸ ਆਇਆ ਜਾ ਸਕੇ। ਫੇਰ ਵੀ ਇਸ ਵਾਰ ਪੁਰਸਕਾਰਾਂ ਦੀ ਆਲੋਚਨਾ ਘੱਟ ਹੋਈ ਹੈ। ਸਮਾਗਮ ਕਾਹਲੀ ਕਾਹਲੀ ਪਰ ਅਮਨ ਅਮਾਨ ਲੰਘਿਆ। ਸਾਡੇ ਵਲੋਂ ਸਾਰੇ ਸਨਮਾਨ ਪ੍ਰਾਪਤੀਆਂ ਨੂੰ ਪੰਜਾਬ ਸਰਕਾਰ ਅਤੇ ਭਾਸ਼ਾ ਵਿਭਾਗ ਪੰਜਾਬ ਦੇ ਅਹੁਦੇਦਾਰਾਂ ਪਰਬੰਧਕਾਂ ਨੂੰ ਵਧਾਈਆਂ ਵੀ ਹਨ ਅਤੇ ਧੰਨਵਾਦ ਵੀ।

*—ਜਗਦੀਸ਼ ਸਿੰਘ ਵਰਿਆਮ*

ਵਰਿਆਮ ਵਿਚ ਛੱਪਣ ਹਿਤ ਤਸਵੀਰਾਂ ਭੇਜਣ ਵਾਲੇ ਸਜਨਾਂ, ਫੋਟੋਗ੍ਰਾਫਰਾਂ ਨੂੰ ਬੇਨਤੀ ਹੈ ਕਿ ਉਹ ਫੋਟੋ ਦੇ ਪਿਛੇ ਫੋਟੋ ਦਾ ਕੈਪਸ਼ਨ/ਸਿਰਲੇਖ ਜ਼ਰੂਰ ਲਿਖ ਕੇ ਭੇਜਿਆ ਕਰਨ। ਈ. ਮੇਲ ਰਾਹੀਂ ਤਸਵੀਰਾਂ ਭੇਜਣ ਵਾਲੇ ਵੀ ਤਸਵੀਰਾਂ ਦਾ ਕੈਪਸ਼ਨ/ਸਿਰਲੇਖ ਜ਼ਰੂਰ ਹੀ ਨਾਲ ਭੇਜਿਆ ਕਰਨ। ਕੈਪਸ਼ਨ ਤੋਂ ਬਗੈਰ ਭੇਜੀਆਂ ਫੋਟੋਆਂ ਨਾਲ ਜਾਂ ਤਾਂ ਅਸੀਂ ਅੰਦਾਜ਼ੇ ਨਾਲ ਵੇਰਵਾ ਛਾਪਾਂਗੇ ਜੋ ਗਲਤ ਵੀ ਹੋ ਸਕਦਾ ਹੈ ਜਾਂ ਅਸੀਂ ਬਗੈਰ ਵੇਰਵੇ ਦੇ ਤਸਵੀਰ ਛਾਪਣ ਲਈ ਮਜ਼ਬੂਰ ਹੋਵਾਂਗੇ ਜਾਂ ਤਸਵੀਰ ਛਪਣ ਤੋਂ ਰਹਿ ਜਾਵੇਗੀ।

ਸਮਾਗਮਾਂ ਦੀਆਂ ਖਬਰਾਂ ਭੇਜਣ ਵਾਲੇ ਸੁਹਿਰਦ ਸਜਨ ਇਸ ਗੱਲ ਦਾ ਵੀ ਵਿਸ਼ੇਸ਼ ਧਿਆਨ ਰੱਖਣ ਕਿ ਸਮਾਚਾਰ ਜਾਂ ਲੇਖ ਵੱਧ ਤੋਂ ਵੱਧ ਸੰਖੇਪ ਹੋਵੇ ਤਾਂ ਜੋ ਸੰਪਾਦਕ ਨੂੰ ਕੱਟਣ ਦੀ ਲੋੜ ਨਾ ਪਵੇ। ਇਹ ਹੀ ਗੱਲ ਅਸੀਂ ਲੇਖਕਾਂ ਨੂੰ ਕਹਾਂਗੇ ਕਿ ਜੇ ਤੁਹਾਡੀ ਲਿਖਤ ਪੜ੍ਹਣ ਵਿਚ ਹੀ ਮੁਸ਼ਕਲ ਹੋਵੇਗੀ ਤਾਂ ਗਲਤ ਛਪਣ ਦੀ ਗੁੰਜਾਇਸ਼ ਹੋਵੇਗੀ ਜਾਂ ਬਿਲਕੁਲ ਹੀ ਨਹੀਂ ਛਪੇਗੀ।

# ਗਰੇਵਾਲ ਤਪੇ ਦਾ ਮੋਢੀ ਕੂਕਾ ਆਗੂ—ਬਾਬਾ ਚੈਨ ਸਿੰਘ ਗੁੱਜਰਵਾਲ

—ਸੁਵਰਨ ਸਿੰਘ ਵਿਰਕ

ਸਤਿਗੁਰੂ ਰਾਮ ਸਿੰਘ ਜੀ ਦੇ ਅਨੂਠੇ ਅਤੇ ਪਾਵਨ ਵਿਅਕਤੀਤਵ ਦੇ ਜਲੌਅ ਦੀ ਜ਼ੱਦ ਵਿਚ, ਪੰਜਾਬ ਦੇ ਤਪਿਆਂ ਦੇ ਤਪੇ ਅਤੇ ਪਿੰਡਾਂ ਦੇ ਪਿੰਡ ਆ ਗਏ। ਲੁਧਿਆਣਾ ਜ਼ਿਲ੍ਹੇ ਦੇ ਡੇਹਲੋਂ ਥਾਣਾ ਦੇ ੧੭ ਪਿੰਡ, ਕੂਕੇ ਸਿੰਘ ਸਜ ਗਏ ਸਨ। ਇਹਨਾਂ ਵਿਚੋਂ ਗੁੱਜਰਵਾਲ, ਲੋਹਗੜ੍ਹ, ਕਿਲ੍ਹਾ ਰਾਇਪੁਰ, ਮਹਿਮਾ ਸਿੰਘ ਵਾਲਾ, ਨਾਰੰਗਵਾਲ, ਲਲਤੋਂ ਆਦਿ ਗਰੇਵਾਲ ਜੱਟਾਂ ਦੇ ਪਿੰਡਾਂ ਵਿਚ, ਮੁੱਢ ਤੋਂ ਹੀ ਕੂਕਾ ਅੰਦੋਲਨ ਦਾ ਬਹੁਤ ਤੇਜ਼ ਪ੍ਰਭਾਵ ਸੀ। ਗੁਰੂ ਨਾਨਕ ਦੇਵ ਜੀ ਦੇ ਆਗਮਨ ਦੇ ਸਮੇਂ ਹੀ ਗਰੇਵਾਲਾਂ ਦੇ ਵਡੇਰੇ, ਮੱਧ ਭਾਰਤ ਵਿਚ ਇਸਲਾਮੀ ਹਾਕਮਾਂ ਹੱਥੋਂ ਸੱਤਾ ਗੁਆ ਕੇ, ਪੰਜਾਬ ਵੱਲ ਆਏ ਸਨ ਅਤੇ ਇਕ ਚੌਧਰੀ ਗੁੱਜਰ ਨੇ, ਹੀ ਗਰੇਵਾਲਾਂ ਦਾ ਪਹਿਲਾ ਪਿੰਡ ਗੁਜਰਵਾਲ ਬੰਨ੍ਹਿਆ ਸੀ। ਇਸੇ ਪਿੰਡ ਵਿਚੋਂ ਹੀ ਗਰੇਵਾਲਾਂ ਦੇ ਅੱਗੇ ਚੱਲ ਕੇ ੬੪ ਪਿੰਡ ਬੱਝੇ ਸਨ। ਸਾਡੇ ਕੌਮੀ ਅੰਦੋਲਨ ਦੇ ਮਹਾਂ-ਨਾਇਕ, ਯੁਵਾ ਸ਼ਹੀਦ ਕਰਤਾਰ ਸਿੰਘ ਸਰਾਭਾ ਦਾ ਪਿੰਡ ਸਰਾਭਾ ਵੀ ਗਰੇਵਾਲਾਂ ਦੇ ਇਸ ਤਪੇ ਵਿਚ ਹੀ ਆਉਂਦਾ ਹੈ। ਰਾਏਪੁਰ, ਗੁੱਜਰਵਾਲ ਤੇ ਨਾਰੰਗਵਾਲ ਦੇ ਗਰੇਵਾਲ ਪਰਿਵਾਰ ਸਾਰੇ ਇਲਾਕੇ ਵਿਚ ਬਹੁਤ ਪ੍ਰਸਿੱਧ ਸਨ। ਸੰਨ ੧੬੩੧ ਈਸਵੀਂ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੁੱਜਰਵਾਲ ਆਏ। ਇਸ ਸਮੇਂ ਹੀ ਗਰੇਵਾਲਾਂ ਨੇ ਸਿੱਖੀ ਧਾਰਨ ਕੀਤੀ।"[1]

ਪਿੰਡ ਗੁੱਜਰਵਾਲ ਦੇ ਸ. ਧੰਨਾ ਸਿੰਘ ਲਾਹੌਰ ਦਰਬਾਰ ਦੇ ਫੌਜੀ ਸਿੱਖ ਸਨ। ਇਹਨਾਂ ਦੇ ਘਰ ਇਕ ਪੁੱਤਰ ਚੈਨ ਸਿੰਘ ਅਤੇ ਪੁੱਤਰੀ ਬੀਬੀ ਕਰਮ ਕੌਰ ਪੈਦਾ ਹੋਏ। ਕੂਕਾ ਤਹਿਰੀਕ ਵਿਚ ਇਹਨਾਂ ਦੋਹਾਂ ਭੈਣ ਭਰਾਵਾਂ ਦਾ ਉੱਘਾ ਯੋਗਦਾਨ ਹੈ। ਕਿਉਂਕਿ ਲਾਹੌਰ ਦਰਬਾਰ ਦੇ ਸਾਬਕਾ ਸੈਨਿਕਾਂ ਨੇ ਸਤਿਗੁਰੂ ਰਾਮ ਸਿੰਘ ਦੀ ਮਸਤਾਨੀ ਬਿਰਤੀ ਦੇ ਬਹੁਤ ਸਾਰੇ ਕਉਤਕ, ਅੱਖੀਂ ਵੇਖੇ ਸਨ ਜਾਂ ਉਹਨਾਂ ਨਾਲ ਸਬੰਧਿਤ ਸਾਖੀਆਂ ਸੁਣੀਆਂ ਸਨ। ਉੱਥੇ ਸਤਿਗੁਰੂ ਜੀ ਨੂੰ ਮਸਤਾਨਾ ਕਹਿ ਕੇ, ਯਾਦ ਕੀਤਾ ਜਾਂਦਾ ਸੀ। ਜਦੋਂ ਅੰਗਰੇਜ਼ਾਂ ਦਾ ਰਾਜ ਕਾਇਮ ਹੋਣ ਬਾਅਦ, ਭੈਣੀ ਸਾਹਿਬ ਵਿਚ ਨਾਮਧਾਰੀ ਸੰਤ ਖਾਲਸਾ ਦੀ ਸਾਜਨਾ ਹੋਈ ਅਤੇ ਦੋ ਚਾਰ ਸਾਲਾਂ ਵਿਚ ਉਸਦੀ ਸੋਅ, ਇਲਾਕੇ ਜ਼ਿਲ੍ਹੇ ਦੀਆਂ ਹੱਦਾਂ ਲੰਘ ਤੁਰੀ ਤਾਂ ਬਹੁਤ ਸਾਰੇ ਪੂਰਬ ਸੈਨਿਕ, ਆਪਣੇ ਪਰਿਵਾਰਾਂ ਵਿਚ ਚਰਚਾ ਕਰਦੇ ਭਈ ਲਾਹੌਰ ਦਰਬਾਰ ਦੀ ਫੌਜ ਵਾਲੇ ਮਸਤਾਨੇ ਨੇ, ਸੁਣਿਆ ਹੈ ਕਿ ਨਵਾਂ ਪੰਥ ਸਾਜਿਆ ਹੈ, ਜਿਸਦੀ ਸਿਖਿਆ ਸ਼ੁਭ ਹੈ, ਬਾਣਾ ਗੁਰਮੁਖੀ ਹੈ, ਨਾਮਬਾਣੀ ਦਾ ਪਰਵਾਹ ਚਲਾ ਰਿਹਾ ਹੈ ਅਤੇ ਸੰਗਤ ਧੜਾ ਧੜ ਉਸਦੇ ਝੰਡੇ ਹੇਠ ਇਕੱਠੀ ਹੋ ਰਹੀ ਹੈ। ਇਉਂ ਜਿਨ੍ਹਾਂ ਦੇ ਹਿਰਦਿਆਂ ਵਿਚ ਗੁਆਚੇ ਰਾਜ ਦਾ ਸੱਲ ਕੁਝ ਜ਼ਿਆਦਾ ਸੀ, ਉਹਨਾਂ ਦੇ ਕਦਮ ਆਪ ਮੁਹਾਰੇ ਹੀ ਭੈਣੀ ਸਾਹਿਬ ਵੱਲ ਪੁੱਟੇ ਜਾਣ ਲੱਗੇ। ਇਸੇ ਤਰ੍ਹਾਂ ਹੀ ਭਾਈ ਚੈਨ ਸਿੰਘ ਅਤੇ ਉਸਦੀ ਭੈਣ ਕਰਮ ਕੌਰ ਜੋ ਖੰਨੇ ਸ਼ਹਿਰ ਵਿਚ, ਬੇਅੰਤ ਸਿੰਘ ਨਾਲ ਵਿਆਹੀ ਸੀ, ਪਤੀ ਦੇ ਗੁਜਰ ਜਾਣ ਕਾਰਨ ਗੁੱਜਰਵਾਲ ਪੇਕੇ ਘਰ ਹੀ ਆਪਣੇ ਪੁੱਤਰ ਬਹਾਲ ਸਿੰਘ ਸਮੇਤ ਆ ਰਹੀ ਸੀ, ਇਹ ਦੋਵੇਂ ਭੈਣ ਭਰਾ ਇਲਾਕੇ ਦੀ ਹੋਰ ਸੰਗਤ ਨਾਲ ਭੈਣੀ ਸਾਹਿਬ ਜਾ ਕੇ, ਸਤਿਗੁਰੂ ਜੀ ਦੀ ਸੰਗਤ ਵਿਚ ਸ਼ਾਮਲ ਹੋ ਗਏ। ਇਹ ੧੮੬੦ ਈ. ਵਿਚ ਕੂਕੇ ਬਣੇ ਸਨ। ਬੀਬੀ ਨੇ ਪਿੰਡ ਵਿਚ ਮਾਈਆਂ ਬੀਬੀਆਂ ਨੂੰ ਗੁਰਮੁਖੀ ਦਾ ਬੋਧ ਕਰਵਾ ਕੇ, ਗੁਰਬਾਣੀ ਪੜ੍ਹਨ ਲਾ ਦਿੱਤਾ।[2]



ਜੇ ਅਸੀਂ ਪੁਰਾਤਨ ਗੁਰੂ ਸਾਹਿਬਾਨ ਨਾਲ ਸਬੰਧਿਤ ਖਾਸ ਕਰਕੇ ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਜੀ ਬਾਰੇ, ਸਾਖੀ ਸਾਹਿਤ ਦਾ ਅਧਿਐਨ ਕਰੀਏ ਤਾਂ ਇਹ ਪਤਾ ਲੱਗਦਾ ਹੈ ਕਿ ਉਹਨਾਂ ਦੇ ਪਰਚਾਰ ਵਿਚ, ਨਾਟਕੀਅਤਾ ਦੇ ਅੰਸ਼ ਸ਼ਾਮਲ ਹੁੰਦੇ ਸਨ। ਉਹ ਅਜੀਬ ਜਿਹਾ ਪਹਿਰਾਵਾ ਪਹਿਨਦੇ ਸਨ, ਮਸਲਨ ਇਕ ਪੈਰ ਵਿਚ ਚਮੜੇ ਦੀ ਜੁੱਤੀ, ਇਕ ਵਿਚ ਲੱਕੜੀ ਦੀ ਖੜਾ। ਇਉਂ ਆਪਦੇ ਦੁਆਲੇ ਅਜਨਬੀ ਨੂੰ ਵੇਖਣ ਲਈ ਜਦੋਂ ਭੀੜ ਜੁੜਦੀ ਤਾਂ ਗੁਰੂ ਸਾਹਿਬ ਉਹਨਾਂ ਨੂੰ ਸੱਤ ਮਾਰਗ ਦਾ ਉਪਦੇਸ਼ ਦੇ ਕੇ, ਸਿੱਖੀ ਦੀ ਜਾਣਕਾਰੀ ਦਿੰਦੇ। ਸਤਿਗੁਰੂ ਰਾਮ ਸਿੰਘ ਜੀ ਦੇ ਮੁੱਢਲੇ ਪਰਚਾਰ ਦੌਰਿਆਂ ਵਿਚ ਵੀ ਇਹੋ ਜਿਹਾ ਰੰਗ ਵੇਖਣ ਨੂੰ ਮਿਲਦਾ ਹੈ। ਭਾਈ ਬਾਹੋਵਾਲ ਜੀ ਦੇ ਮੁਤਾਬਿਕ ਸਿੱਖ ਸੈਨਾ ਵਿਚੋਂ ਆਉਣ ਬਾਅਦ, "ਬਾਰ੍ਹਾਂ ਮਹੀਨੇ ਤਾਂ ਬੜੇ ਮਸਤਾਨੇ ਰਹੇ।"[3]

ਇਸੇ ਤਰ੍ਹਾਂ ਦੀ ਹੀ ਮਸਤਾਨੀ ਬਿਰਤੀ ਦੇ ਦਰਸ਼ਨ, ਹਰਦੁਆਰ, ਗੰਗਾ ਤੀਰਥ ਉਤੇ ੧੮੬੧ ਈ. ਦੀ ਅਰਧ

ਕੁੰਭੀ ਸਮੇਂ, ਜਾਣ ਸਮੇਂ ਵੀ ਹੁੰਦੇ ਸਨ। ਇੱਥੇ ਹਰ ੧੨ ਸਾਲਾਂ ਬਾਅਦ ਕੁੰਭ ਅਤੇ ਹਰ ਛੇ ਸਾਲ ਬਾਅਦ ਅਰਧ ਕੁੰਭੀ ਦਾ ਮੇਲਾ ਭਰਦਾ ਹੈ ਜਿਸ ਵਿਚ ਸਾਰਾ ਉੱਤਰੀ ਅਤੇ ਮੱਧ ਭਾਰਤ, ਲੱਖਾਂ ਦੀ ਗਿਣਤੀ ਵਿਚ ਪੁਰਾਣੇ ਸਮੇਂ ਤੋਂ ਜੁੜਦਾ ਆ ਰਿਹਾ ਹੈ। ਗੰਗਾ ਬਾਰੇ ਮਨਾਉਤ ਹੈ ਕਿ ਇਹ ਸ਼ਿਵ ਜੀ ਦੀਆਂ ਜੱਟਾਂ ਵਿਚੋਂ ਨਿਕਲੀ ਹੈ। ਜੱਟ ਬਾਰੇ ਵੀ ਇਹੋ ਕਿਹਾ ਜਾਂਦਾ ਹੈ ਕਿ ਇਹ ਵੀ ਸ਼ਿਵ ਜੀ ਦੀਆਂ ਜੱਟਾਂ ਵਿਚੋਂ ਪੈਦਾ ਹੋਇਆ ਹੈ :-

'ਜਾਟ ਜਟਾਂ ਤੇ ਹੋਤ ਹੈ ਗੰਗਾ ਜੀ ਕੋ ਭਰਾਤ।'

ਭਾਵ ਕਿ ਜੱਟ ਜਾਂ ਕਿਸਾਨ ਅਤੇ ਗੰਗਾ ਭੈਣ ਭਰਾ ਹਨ। ਇਹ ਗੁਹਜ ਗੱਲ ਹੈ। ਪਾਣੀ ਹੈ ਤਾਂ ਖੇਤੀ ਹੈ ਨਹੀਂ ਤਾਂ ਕੁਝ ਵੀ ਨਹੀਂ। ਇਸੇ ਲਈ ਪੁਰਾਣੇ ਪੰਜਾਬ ਅਤੇ ਆਂਢ ਗੁਆਂਢ ਦੇ ਹੋਰ ਖਿੱਤਿਆਂ ਦੇ ਲੋਕ, ਜਿਹਨਾਂ ਵਿਚ ਕਿਸਾਨ ਤੇ ਉਸ ਨਾਲ ਜੁੜੇ ਹੋਰ ਧੰਦਿਆਂ ਦੇ ਕਿਰਤੀ ਵੀ ਸ਼ਾਮਲ ਹੁੰਦੇ ਸਨ, ਗੰਗਾ ਵਿਖੇ ਪਹੁੰਚ ਕੇ ਪਾਣੀ ਪ੍ਰਤੀ ਆਪਣੀ ਅਕੀਦਤ ਨੂੰ ਹਰਦੁਆਰ ਇਸ਼ਨਾਨ ਦੇ ਅਧਿਆਤਮਕ ਅਰਥਾਂ ਵਿਚ ਜੋੜ ਕੇ ਵੇਖਦੇ ਸਨ। ਸੋ ਆਪਣੇ ਮਿਸ਼ਨ ਦੇ ਪਰਚਾਰ ਲਈ ਇਕ ਉਪਯੁਕਤ ਅਵਸਰ ਜਾਣ ਕੇ, ਸਤਿਗੁਰੂ ਜੀ ਨੇ ਅਰਧ ਕੁੰਭੀ ਤੇ ਹਰਦੁਆਰ ਪੁੱਜਣ ਲਈ, ਸੰਗਤਾਂ ਨੂੰ ਜੋ ਹੁਕਮਨਾਮੇ ਭੇਜੇ ਸਨ, ਉਹਨਾਂ ਤੇ ਅਮਲ ਕਰਦਿਆਂ ਭਾਈ ਚੈਨ ਸਿੰਘ ਗੁੱਜਰਵਾਲ ਅਤੇ ਉਸਦੀ ਭੈਣੀ ਬੀਬੀ ਕਰਮ ਕੌਰ, ਇਸ ਸੰਗ ਦੇ ਤੁਰਨ ਸਮੇਂ, ਭੈਣੀ ਸਾਹਿਬ ਵਿਚ ਹੀ ਸ਼ਾਮਲ ਹੋਏ। ਸਤਿਗੁਰੂ ਜੀ ਦੇ ਸਾਰੇ ਹੀ ਪਰਿਵਾਰਕ ਮੈਂਬਰਾਂ ਤੋਂ ਬਿਨਾਂ, ਸੁੱਧ ਸਿੰਘ ਦੁਰਗਾਪੁਰ, ਨੈਣਾਂ ਸਿੰਘ ਵਰਿਆਂਹ, ਦਸੌਂਧਾ ਸਿੰਘ ਤੇ ਵਸਾਵਾ ਸਿੰਘ ਉੱਭੇਕੇ, ਬਾਬਾ ਜਵਾਹਰ ਸਿੰਘ, ਕਾਹਨ ਸਿੰਘ, ਗੁਪਾਲ ਸਿੰਘ, ਸਾਹਿਬ ਸਿੰਘ, ਪੱਧਰੀ ਵਾਲੀ ਮਾਈ ਸਾਹਿਬੋ, ਲਾਭ ਸਿੰਘ ਰਾਗੀ ਅਤੇ ਦਿੱਤੂ ਰਬਾਬੀ ਦੇ ਜਥੇ ਤੋਂ ਇਲਾਵਾ, ਚੈਨ ਸਿੰਘ ਅਤੇ ਬੀਬੀ ਕਰਮ ਕੌਰ ਦੋਵੇਂ ਭੈਣ ਭਰਾ ਵੀ ਸ਼ਾਮਲ ਸਨ। ਇਸ ਦੌਰੇ ਦਾ ਵਰਣਨ ਕਰਦਿਆਂ ਸਾਡਾ ਪਹਿਲਾ ਇਤਿਹਾਸਕਾਰ, ਭਾਈ ਸੰਤੋਖ ਸਿੰਘ ਬਾਹੋਵਾਲ, ਚੈਨ ਸਿੰਘ ਦਾ ਜ਼ਿਕਰ ਸ਼ਾਇਦ ਹਾਜ਼ਰ ਸਿੱਖਾਂ ਵਿਚੋਂ ਸਭ ਤੋਂ ਵੱਧ ਵਾਰ ਕਰਦਾ ਹੈ। ਇਹ ਉਸ ਮਹੱਤਵ ਦਾ ਲਖਾਇਕ ਹੈ ਜੋ ਸਾਬਕਾ ਸੈਨਿਕ ਸਰਦਾਰ ਦਾ ਪੁੱਤਰ, ਭਾਈ ਚੈਨ ਸਿੰਘ, ਉਸ ਸਮੇਂ ਤੱਕ ਧਾਰਨ ਕਰ ਚੁੱਕਾ ਸੀ। ਇਹਨਾਂ ਟੂਕਾਂ ਵਿਚੋਂ ਚੈਨ ਸਿੰਘ ਦੇ ਸਰੀਰਕ ਬਲ ਅਤੇ ਉਸ ਦੇ ਵਿਅਕਤੀਤਵ ਦੇ ਲਲਕਾਰੇ ਭੀ ਮਿਲਦੇ ਹਨ।

ਪੁਰਾਤਨ ਤੀਰਥਾਂ ਨਾਲ ਸਬੰਧਿਤ, ਬਹੁਤ ਸਾਰੇ ਵਹਿਮਾਂ ਭਰਮਾਂ ਤੋਂ ਮੁਕਤ ਕਰ ਕੇ, ਇਕ ਨਰੋਈ ਸੋਚ ਨਾਲ ਜੋੜਨਾ ਵੀ ਸਤਿਗੁਰੂ ਜੀ ਦਾ ਮਕਸਦ ਸੀ। ਇਸੇ ਤਰ੍ਹਾਂ ਉਹ ਆਪਣੀ ਸੰਗਤ ਦੇ ਮਨ ਵਿਚੋਂ, ਬਹੁਤ ਸਾਰੀਆਂ ਪੁਰਾਣ ਕਥਾਵਾਂ ਵਿਚ ਆਉਂਦੇ, ਦਾਨੋ ਦੈਂਤਾਂ ਬਾਰੇ ਵੀ ਕਲਪਿਤ ਭੈਅ ਦੂਰ ਕਰਨਾ ਚਾਹੁੰਦੇ ਸਨ। ਹੇਠਲੀਆਂ ਸਾਖੀਆਂ ਜੋ ਚੈਨ ਸਿੰਘ ਦੇ ਮਾਧਿਅਮ ਦੁਆਰਾ ਵਾਪਰੀਆਂ ਲਿਖੀਆਂ ਹਨ, ਇਹੋ ਦਰਸਾਉਂਦੀਆਂ ਹਨ—

"ਆਗੇ ਆ ਕੇ ਸਿੰਘਾਂ ਕਹਿਆ ਕੁਰਛੇਤਰ ਕਾ ਭੀ ਦਰਸ਼ਨ ਕਰੀਏ। (ਕਿਉਂਕਿ ਸਤਿਗੁਰੂ ਜੀ ਮਾਰਕੰਡਾ ਨਦੀ ਲੰਘ ਕੇ ਸਿੱਧੇ ਹੋ ਗਏ ਸਨ ਹਰਿਦੁਆਰ ਨੂੰ, ਕੁਰਛੇਤਰ ਵੱਲ ਦੀ ਨਹੀਂ ਗਏ) ਇਤਨੇ ਮੇਂ ਏਕ ਬੁੱਢੀ ਆਇ ਗਈ। ਮਾੜਾ ਜਿਹਾ ਘਗਰਾ ਪਾਇਆ ਹੋਇਆ ਹੈ। ਮੈਲਾ ਜਿਹਾ ਰੂਪ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਬਾਂਦਰੋ ਤੁਸੀਂ ਕੈਂਹਦੇ ਸੀ ਪਹੋਵੇ ਕੁਲਖੇਤਰ ਕਾ ਦਰਸ਼ਨ ਕਰੀਏ। ਸੋ ਕਰ ਲਵੋ ਏਹ ਕੁਲਖੇਤਰ ਹੈ। ਚੈਨ ਸਿੰਘ ਥੀਂ ਪੰਜੀਰੀ ਲੈ ਕੇ ਦਿੱਤੀ ਦੋ ਉਂਜਲ ਭਰ ਕੇ। ਬਚਨ ਕੀਤਾ ਓਥੇ ਜਾ ਕੇ ਬੀ ਟੱਕਰਾਂ ਮਾਰਨੀਆਂ ਥੀਆਂ, ਏਥੇ ਹੀ ਦਰਸ਼ਨ ਕਰ ਲਵੋ। ਮੈਂ ਪਿੱਛੇ ਨਹੀਂ ਕੋਈ ਰੱਖ ਲਿਆ ਹੈ। ਸਾਰੇ ਏਸੇ ਈ ਸੰਗਤ ਵਿਚ ਆਏ ਹੈਂ, ਪਰ ਤੁਹਾਡੀ ਮਤ ਜਾਨਵਰਾਂ ਬਰਗੀ ਹੈ।"

"ਏਤਨੇ ਮੇਂ ਏਕ ਸਰੀਰ ਕਾਲੇ ਰੰਗ ਕਾ ਤੇੜ ਕੱਛ ਤੇ ਨੇਤਰਲਾਲ। ਨੇਤਰ ਮਸ਼ਾਲ ਵਾਂਗ ਜਲਦੇ ਹੈ, ਦਰਸ਼ਨ ਦੇ ਕੇ ਗੁਪਤ ਹੋ ਗਿਆ। ਸਿੰਘ ਦੇਖਦੇ ਹੀ ਰਹੇ ਕੁਦਰਤ ਦੇ ਰੰਗ ਨੂੰ। ਗੁਰੂ ਜੀ ਬਚਨ ਕੀਤਾ ਏਹ ਕੌਣ ਥਾ? ਸਿੰਘਾਂ ਨੇ ਕਹਾ ਜੀ ਤੁਹਾਡੀਆਂ ਤੁਸੀਂ ਜਾਣੋ। ਬਚਨ ਕੀਤਾ, ਦੈਂਤ ਦਾ ਨਾਮ ਲੈ ਕੇ, ਉਹ ਸੀ। ਚੈਨ ਸਿੰਘ ਕੇ ਸਿਰ ਪਰ ਹੱਥ ਧਰ ਕੇ ਬਚਨ ਕੀਤਾ ਏਹ ਨਰਮ ਦੈਂਤ ਹੈ। ਜੁੱਧ ਮੇਂ ਇਸਨੇ ਸਾਨੂੰ ਜਲ ਦਿੱਤਾ ਥਾ। ਬਿਗਸ ਕੇ ਬਚਨ ਕੀਤਾ। ਲਿਆਓ ਤੁਹਾਡੇ ਵੱਡੇ ਵਡੇਰਿਆਂ ਦੀ ਮੁਕਤ ਕਰੀਏ। ਪਿੰਨ ਭਰਾਵੋ। ਰੇਤ ਕੇ ਗੋਲ੍ਹੇ ਵੱਟ ਵੱਟ ਕੇ ਫੜਾਓ। ਸਿੰਘ ਵੱਟ ਵੱਟ ਕੇ ਲਗੇ ਫੜੌਨ। ਗੁਰੂ ਜੀ ਆਪਣੇ ਹੱਥ ਮੇਂ ਲੈ ਕੇ ਜਲ ਮੇ ਪਾਇਕੇ ਬਚਨ ਕਰਨਾ 'ਮੁਕਤਾ'। ਸਭਨਾਂ ਸਿੰਘਾਂ ਦੀਆਂ ਕੁਲਾਂ ਤਾਰ ਦਿੱਤੀਆਂ।"[4]

ਪਿੰਡ ਭਰਾਉਣ ਦੇ ਸਬੰਧ ਵਿਚ ਜੋ ਪੁਰਾਣੀ ਕਰਮਕਾਂਡੀ ਸੋਚ ਸੀ, ਪੁਰੋਹਿਤ ਵਰਗ ਵਲੋਂ ਘੜੀ ਹੋਈ, ਰੇਤ ਦੇ ਗੋਲੇ ਵੱਟਣ ਦਾ ਮਕਸਦ, ਉਸਨੂੰ ਖਾਰਿਜ ਕਰਨਾ ਹੀ ਸੀ। ਪੁਰਾਣੀਆਂ ਮਨਾਉਤਾਂ ਨੂੰ ਤੋੜੇ ਬਿਨਾਂ ਨਵੀਆਂ ਰਵਾਇਤਾਂ ਨਹੀਂ ਬਣਦੀਆਂ। ਗੁਰੂ ਨਾਨਕ ਦੇਵ ਜੀ ਨੇ ਸਿੱਖੀ ਨੂੰ, ਕਰਮਕਾਂਡਾਂ ਵਿਚੋਂ ਕੱਢਿਆ ਸੀ। ਸਮਾਂ ਪਾ ਕੇ ਪੁਰਾਣੀ ਰਹਿੰਦ ਖੂੰਹਦ ਫਿਰ ਸਿਰ ਚੁੱਕ ਲੈਂਦੀ ਹੈ। ਸੋ ਸਮਾਜਿਕ ਧਾਰਮਕ

ਰਹੁਰੀਤਾਂ ਨੂੰ, ਲੋਕ ਅਨੁਕੂਲ ਕਰਨ ਦਾ ਕੰਮ, ਸਤਿਗੁਰੂ ਜੀ ਕਰ ਰਹੇ ਸਨ। ਭਾਈ ਚੈਨ ਸਿੰਘ ਪਾਸੋਂ ਪੰਜੀਰੀ ਲੈ ਕੇ, ਕੱਪੜੇ ਧੋ ਰਹੇ ਧੋਬੀ ਦੇ ਸੁੰਦਰ ਬਾਲਕ ਨੂੰ ਛਕਾਈ।[5]

ਚੈਨ ਸਿੰਘ ਦੀ ਸਰੀਰਕ ਸਮਰੱਥਾ ਵੱਲ ਇਸ਼ਾਰਾ ਕਰਦਾ ਹੈ ਇਹ ਬਚਨ, ਜਿਸ ਦੁਆਰਾ ਸਤਿਗੁਰੂ ਜੀ ਉਸਦਾ ਹੰਕਾਰ ਨਵਿਰਤ ਕਰਨ ਲਈ, ਆਪਣਾ ਬਲ ਵਿਖਾਉਂਦੇ ਹਨ—

"ਸ੍ਰੀ ਸਤਿਗੁਰੂ ਜੀ ਘਿਓ ਮਲ ਕੇ ਸਰੀਰ ਨੂੰ ਬਚਨ ਕੀਤਾ-ਚੈਨਿਆ ਤੂੰ ਬੜਾ ਜ਼ੋਰ ਵਾਲਾ ਸੁਣੀਂਦਾ ਹੈ, ਮੇਰਾ ਕੜਾ ਕੂਣੀ ਦੇ ਉੱਤੇ ਚਾੜ੍ਹ ਦੇ। ਚੈਨ ਸਿੰਘ ਜ਼ੋਰ ਲਾਇ ਰਿਹਾ ਕੜਾ ਨ ਚੜ੍ਹਿਆ। ਆਪ ਥੋੜੇ ਜ਼ੋਰ ਨਾਲ ਮੋਢੇ ਉਤੇ ਚਾੜ੍ਹ ਦਿੱਤਾ। ਚੈਨ ਸਿੰਘ ਦਾ ਹੰਕਾਰ ਦੂਰ ਹੋਇਆ।"[6]

ਇਸ ਦੌਰੇ ਸਮੇਂ ਹੋਰ ਵੀ ਬਹੁਤ ਸਾਰੇ ਪਰਸੰਗ, ਭਾਈ ਚੈਨ ਸਿੰਘ ਅਤੇ ਬੀਬੀ ਕਰਮ ਕੌਰ ਪਰਥਾਇ ਲਿਖੇ ਮਿਲਦੇ ਹਨ। ਇਕ ਵੇਰ ਫਿਰ ਇਸ ਦੌਰੇ ਤੋਂ ਬਾਅਦ ਸਤਿਗੁਰੂ ਜੀ, ਭਾਈ ਚੈਨ ਸਿੰਘ ਦੇ ਸਰੀਰਕ ਬਲ ਨਾਲ ਸਬੰਧਿਤ ਇਕ ਕਉਤਕ ਇਉਂ ਵਰਤਾਉਂਦੇ ਹਨ।

"ਚੈਨ ਸਿੰਘ ਕੋ ਬਚਨ ਕੀਤਾ ਤੇਰੀ ਭਾਜ ਦੇਖਣੀ ਹੈ। ਗੁਰੂ ਜੀ ਚੱਕਰ ਚੜ੍ਹਾਇਆ। ਬਚਨ ਕੀਤਾ-ਚੈਨਿਆ ਲਿਆ ਦੌੜ ਕੇ। ਜਾਂ ਦੌੜਿਆ ਤਾਂ ਤਿਲਕ ਜਾਵੇ। ਤਿੰਨ ਵਾਰੀ ਡਿੱਗ ਕੇ ਲੈ ਆਇਆ ਚੱਕਰ। ਬਚਨ ਕੀਤਾ-ਤੂੰ ਤਾਂ ਭੱਜੇ ਜਾਂਦੇ ਸਾਨ੍ਹ ਦੀ ਪੂਛ ਫੜ ਕੇ ਖੜ੍ਹਾ ਕਰ ਦੇਂਦਾ ਸੀ, ਹੁਣ ਕੀ ਹੋਇਆ? ਹੱਥ ਜੋੜ ਕੇ ਕੈਹਣੇ ਲੱਗਾ-ਜੀ ਤੇਰੀਆਂ ਤੂੰ ਹੀ ਜਾਣੇ।"[7] ਇਕ ਹੋਰ ਥਾਂ ਤੇ ਜ਼ਿਕਰ ਹੈ ਕਿ ਚੈਨ ਸਿੰਘ ਦੇ ਬਿਸਤਰੇ ਦਾ ਭਾਰ ਹੀ ਸੱਤ ਮਣ ਸੀ।[8] ਜੇ ਇਹ ਕੱਚੇ ਮਣ ਜੋ ਪੁਰਾਣਾ ਮਾਪ, ਮਣ ਤੋਂ ਕੁਝ ਘਟ ਹੁੰਦਾ ਸੀ ਵੀ ਗਿਣੀਏ ਤਾਂ ਕਾਫੀ ਭਾਰ ਬਣ ਜਾਂਦਾ ਸੀ। ਜੋ ਫਿਰ ਉਸਦੀ ਸਰੀਰਕ ਸਮਰੱਥਾ ਦਾ ਪ੍ਰਤੀਕ ਸੀ। ਪਰ ਇਕ ਸੱਚੇ ਸਿੱਖ ਜਿਉਂ, ਉਸਨੇ ਆਪਣੇ ਸਤਿਗੁਰੂ ਦੇ ਹੁਕਮ ਵਿਚ, ਉਹਨਾਂ ਤੋਂ ਕੁੱਟ ਵੀ ਖਾਧੀ ਅਤੇ ਹੋਰ ਕਸ਼ਟ ਵੀ ਮਸਤਾਨੀ ਅਵਸਥਾ ਸਮੇਂ, ਬਰਦਾਸ਼ਤ ਕੀਤੇ ਪਰ ਹਿਰਦੇ ਵਿਚ ਗਲਿਆਨਤਾ ਨਹੀਂ ਆਈ। ਇਸੇ ਅਰਧ ਕੁੰਭੀ ਦੇ ਸਮੇਂ ਆਪਣੀ ਗੰਗਾ ਯਾਤਰਾ ਨੂੰ ਚੇਤੇ ਕਰਦਿਆਂ, ਇਸ ਘਟਨਾ ਤੋਂ ੧੬-੧੭ ਵਰ੍ਹੇ ਬਾਦ ਜਦ ਸਤਿਗੁਰੂ ਜੀ ਰੰਗੂਨ ਵਿਖੇ ਨਜ਼ਰਬੰਦ ਸਨ ਤਾਂ ਮਾਲਵੇ ਦੇ ਉੱਘੇ ਕੂਕੇ ਆਗੂਆਂ ਦੇ ਨਾਮ ਭੇਜੇ, ਆਪਣੇ ਕਿਰਪਾ ਪੱਤਰ ਵਿਚ ਖ਼ੁਦ ਨੂੰ, ਸਰਕਾਰ ਦੀਆਂ ਨਜ਼ਰਾਂ ਤੋਂ ਬਚਾਉਣ ਲਈ, ਅਰੰਭ ਪੱਤਰ ਦਾ ਇਉਂ ਕਰਦੇ ਹਨ- "ਲਿਖਤੋ ਗੰਗਾ ਵਾਲਾ ਮਸਤਾਨਾ ਸਿੰਘ।"[9]

੧ ਜੂਨ ੧੮੬੩ ਈ. ਨੂੰ ਸਤਿਗੁਰੂ ਜੀ ਨੇ ਮਾਈਆਂ ਬੀਬੀਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ। ਇਸ ਪ੍ਰਥਾਇ ਜਿਹਨਾਂ ਤਿੰਨ ਬੀਬੀਆਂ ਨੂੰ ਸੂਬਾ ਜਵਾਹਰ ਸਿੰਘ ਜੀ ਦੀ ਮਾਰਫਤ, ਸਤਿਗੁਰੂ ਜੀ ਪਾਸ ਅੰਮ੍ਰਿਤ ਛਕਣ ਲਈ ਬੇਨਤੀ ਪੁਚਾਈ ਸੀ, ਉਹ ਸਨ ਸਤਿਗੁਰੂ ਜੀ ਦੀ ਛੋਟੀ ਪੁੱਤਰੀ ਬੀਬੀ ਦਇਆ ਕੌਰ, ਪਿੰਡ ਚੱਕ ਦੇਸ ਰਾਜ ਜਾਂ ਅੰਨ੍ਹਿਆਂ ਦਾ ਚੱਕ ਵੀ ਕਹਿੰਦੇ ਸਨ, ਦੀ ਬੀਬੀ ਉਤਮੀ ਅਤੇ ਤੀਜੀ ਸੀ ਚੈਨ ਸਿੰਘ ਹੋਰਾਂ ਦੀ ਭੈਣ ਬੀਬੀ ਕਰਮ ਕੌਰ ਗੁੱਜਰਵਾਲ ਦੀ।[10] ਇਸ ਤੋਂ ਦੋ ਕੁ ਦਿਨ ਬਾਅਦ ਹੀ ਖੋਟੇ ਪਿੰਡ ਵਿਚ ਅਨੰਦ ਮਰਿਆਦਾ ਦਾ ਮੁੱਢ ਬੰਨ੍ਹ ਕੇ, ਸਤਿਗੁਰੂ ਜੀ ਨੇ ਦਾਜ ਦਹੇਜ ਰਹਿਤ, ਪੁਰੋਹਿਤਾਂ ਦੇ ਪਾਏ ਭਰਮ ਭੁਲੇਖਿਆਂ ਤੋਂ ਮੁਕਤ, ਬਿਲਕੁਲ ਹੀ ਨਾ ਖਰਚੀਲੀ, ਅਨੰਦ ਮਰਿਆਦਾ ਤੋਰ ਕੇ ਅਤੇ ਇਸਤਰੀਆਂ ਨੂੰ, ਪੁਰਖਾਂ ਦੇ ਬਰਾਬਰ ਧਾਰਮਿਕ ਭਾਈਚਾਰਕ ਅਧਿਕਾਰ ਦੇ ਕੇ, ਉਹਨਾਂ ਨੂੰ ਸਮਾਜ ਵਿਚ ਉਪਰ ਉਠਾਉਣ ਦਾ ਮੁੱਢ ਬੰਨ੍ਹਿਆ ਅਤੇ ਕੁੜੀ-ਮਾਰਾਂ ਵਿਰੁੱਧ ਬੇਕਿਰਕ ਜੰਗ ਛੇੜ ਦਿੱਤੀ। ਜਿਸ ਤਰ੍ਹਾਂ ਕੁੜੀਆਂ ਮਾਰਨ ਦਾ ਬਹੁਤ ਰਿਵਾਜ ਸੀ। ਮਹਾਰਾਜਾ ਰਣਜੀਤ ਸਿੰਘ ਦੀਆਂ ਕਿਤਨੀਆਂ ਰਾਣੀਆਂ ਸਨ। ਉਸਦੇ ਸੱਤ ਪੁੱਤਰਾਂ ਦਾ ਜ਼ਿਕਰ ਆਉਂਦਾ ਹੈ ਇਕ ਵੀ ਪੁੱਤਰੀ ਜਾਂ ਪੋਤਰੀ ਦਾ ਨਹੀਂ (ਦਲੀਪ ਸਿੰਘ ਦੀਆਂ ਧੀਆਂ ਨੂੰ ਛੱਡ ਕੇ ਜੋ ਰਾਜ ਸਮਾਪਤੀ ਤੋਂ ਬਾਅਦ, ਇੰਗਲੈਂਡ ਵਿਚ ਜਨਮੀਆਂ ਸਨ) ਕਾਰਨ ਸਪੱਸ਼ਟ ਹੈ ਕਿ ਵੱਡੇ ਛੋਟੇ ਸਿੱਖ, ਸਭ ਕੰਨਿਆ ਹੱਤਿਆ ਦੇ ਮਹਾਂਪਾਪ ਵਿਚ ਲਿਪਤ ਸਨ। ਇਸੇ ਲਈ ਸਤਿਗੁਰੂ ਜੀ ਇਕ ਹੁਕਮਨਾਮੇ ਵਿਚ, ਇਸ ਗੰਭੀਰ ਰੋਗ ਦੇ, ਰਾਜ ਸਮਾਜ ਤੇ ਪੈਂਦੇ, ਦੁਸ਼ਪਰਭਾਵ ਨੂੰ ਇਉਂ ਬਿਆਨ ਦੇ ਹਨ-

"ਸਿਖ ਤਾਂ ਪਟੇ ਗਏ ਕੁੜੀਆਂ ਦੇ ਮਾਰਨੇ ਤੇ.."[11]

ਬੀਬੀ ਕਰਮ ਕੌਰ ਗੁੱਜਰਵਾਲ ਨੇ ਆਪਣੇ ਪਿੰਡ ਅਤੇ ਆਸ ਪਾਸ ਦੇ ਇਲਾਕੇ ਵਿਚ, ਸਤਿਗੁਰੂ ਜੀ ਦੀ ਇਸ ਸਿੱਖਿਆ ਦਾ ਕਿ ਲੜਕੀਆਂ ਨਹੀਂ ਮਾਰਨੀਆਂ, ਇਤਨਾ ਜ਼ਿਆਦਾ ਪਰਚਾਰ ਕੀਤਾ ਕਿ ਜਿੱਥੇ ਇਹ ਕੋਝੀ ਪ੍ਰਥਾ ਖਤਮ ਹੋ ਗਈ ਉੱਥੇ ਬੀਬੀ ਕਰਮ ਕੌਰ ਅਤੇ ਸਤਿਗੁਰੂ ਜੀ ਤੇ ਉਹਨਾਂ ਦੇ ਪੰਥ ਦਾ ਵੀ ਲੋਕ ਮਨਾਂ ਤੇ ਵਿਆਪਕ ਪ੍ਰਭਾਵ ਪਿਆ। ਇਸੇ ਕਾਰਨ ਇਸ ਖਿੱਤੇ ਵਿਚ, ਉਸ ਸਮੇਂ ਕੂਕਿਆਂ ਦੀ ਗਿਣਤੀ ਵਿਚ ਚੋਖਾ ਵਾਧਾ ਹੋਇਆ। ਬਿਸ਼ਨ ਸਿੰਘ ਹਿਸਟੋਰੀਅਨ ਦੇ ਸ਼ਬਦਾਂ ਵਿਚ—

"ਉਸ ਨੇ ਗਰੇਵਾਲਾਂ ਦੇ ਪਿੰਡਾਂ ਵਿਚ ਕੁੜੀ ਜੰਮਦੀ ਨੂੰ ਮਾਰਨ ਦਾ ਰਿਵਾਜ ਬੰਦ ਕਰ ਦਿੱਤਾ। ਬੀਬੀ ਦੇ ਪਰਚਾਰ

ਸਦਕਾ ਗਰੇਵਾਲਾਂ ਦੇ ਵਿਚ ਕੁੜੀ ਮਾਰਨੀ ਹਟਾਈ। ਚੂੜੀਦਾਰ ਸੁੱਥਨ ਦੇ ਪਹਿਰਾਵੇ ਦਾ ਪਰਚਾਰ ਹੋ ਗਿਆ। ਬੀਬੀ ਨੇ ਗੁੱਜਰਵਾਲ ਦੇ ਹਰ ਮੁਹੱਲੇ ਵਿਚ ਪਾਣੀ ਭਰਨ ਵਾਸਤੇ ਖੂਹੀਆਂ ਲਵਾ ਦਿੱਤੀਆਂ।...ਬੀਬੀ ਹਰ ਰੋਜ਼ ਗੁਰੂ ਘਰ ਦੀ ਕਥਾ ਕਰਦੀ ਹੁੰਦੀ ਸੀ।[12]

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਸਾਕੇ ਨਾਲ ਵੀ ਭਾਈ ਚੈਨ ਸਿੰਘ ਹੋਰਾਂ ਦੀ ਭੈਣ ਬੀਬੀ ਕਰਮ ਕੌਰ ਦਾ ਇਕ ਵਿਲੱਖਣ ਪਰਸੰਗ, ਜੁੜਿਆ ਹੋਇਆ ਹੈ। ਦੇਸ਼ ਤੋਂ, ਘਰ ਪਰਿਵਾਰ ਅਤੇ ਸ੍ਰੀ ਭੈਣੀ ਸਾਹਿਬ ਵਿਚਲੀ ਸੰਗਤ ਤੋਂ, ਵਿਦਾਇਗੀ ਸਮੇਂ ਸ੍ਰੀ ਸਤਿਗੁਰੂ ਜੀ ਨੇ, ਜਿਹੜੀ ਕਾਲੀ ਕੰਬਲੀ ਧਾਰਨ ਕੀਤੀ ਸੀ, ਉਸਦਾ ਸੂਤ ਇਸੇ ਬੀਬੀ ਕਰਮ ਕੌਰ ਨੇ ਬੜੇ ਸ਼ਰਧਾ ਭਾਵ ਨਾਲ, ਗੁਰਬਾਣੀ ਦਾ ਪਾਠ, ਨਾਮ ਸਿਮਰਨ ਕਰਦਿਆਂ, ਉਚ ਆਤਮਿਕ ਅਵਸਥਾ ਵਿਚ ਵਿਚਰਦਿਆਂ ਹੀ ਕੱਤਿਆ ਸੀ ਅਤੇ ਊਨੀ ਸੂਤੀ ਕੱਪੜਾ ਉਨਣ ਦੇ ਮਾਹਰ ਦਸਤਕਾਰ ਨਾਮਧਾਰੀ ਸਿੰਘਾਂ ਹੱਥੋਂ, ਇਸਦੀ ਰਚਨਾ ਹੋਈ ਸੀ। ਬਿਸ਼ਨ ਸਿੰਘ ਹਿਸਟੋਰੀਅਨ ਜੀ ਦੇ ਸ਼ਬਦਾਂ ਵਿਚ—

"ਕਾਲੀ ਕੰਬਲੀ ਕਾਲੇ ਸੱਸਿਆਂ (ਭੇਡੂਆਂ) ਦੀ ਬੀਬੀ ਨੇ ਉਨ ਪ੍ਰਾਪਤ ਕਰਕੇ, ੧੦੦ ਦਿਨਾਂ ਵਿਚ ਪੰਜ ਪਾਠ ਸੁਖਮਨੀ ਸਾਹਿਬ ਦੇ (ਰੋਜ਼ਾਨਾ) ਕਰਕੇ ਸੂਤਰ ਕੱਤਿਆ। ਮਤਾਬ ਸਿੰਘ ਰਾਗੀ ਮਜ਼ਬੀ ਕੱਪੜੇ ਉਣਦਾ ਹੁੰਦਾ ਸੀ। ਲਾਲ ਰੰਗ ਦੀ ਕੰਨੀ ਪਾਉਣ ਵਾਸਤੇ ਰੇਸ਼ਮ ਦੇ ਦਿੱਤਾ। ਉਸਨੇ ਪੱਚੀ ਹੱਥ ਲੰਬੀ ਕਾਲੀ ਕੰਬਲ ਬੁਣ ਦਿੱਤੀ। ਜਿਸ ਕੰਬਲ ਦੇ ਦੋਹੀਂ ਪਾਸੀਂ ਲਾਲ ਕੰਨੀਆਂ ਸੀ। ੧੯੨੫ (ਬਿਕਰਮੀ) ਵਿਚ ਬੀਬੀ ਕਰਮ ਕੌਰ ਕੰਬਲ ਲੈ ਕੇ ਭੈਣੀ ਸਾਹਿਬ ਵਿਚ ਸਤਿਗੁਰਾਂ ਦੇ ਦਰਬਾਰ ਵਿਚ ਪੁੱਜ ਕੇ ਮੱਥਾ ਟੇਕ ਦਿੱਤਾ।... ਬਾਬਾ ਕਾਹਲਾ ਸਿੰਘ ਜੀ (ਨੰਗਲ) ਇਕ ਬੈਂਤ ਵਿਚ ਲਿਖਦੇ ਹਨ—

"ਬੀਬੀ ਕਰਮ ਕੌਰ ਗੁੱਜਰਵਾਲ ਰਹਿੰਦੀ,
ਨਗਰ ਮਾਪਿਆਂ ਦੇ ਸੋਭਾ ਪਾਂਵਦੀ ਹੈ।
ਖੰਨੇ ਵਿਆਹੀ ਬੇਅੰਤ ਸਿੰਘ ਪਤੀ ਉਸਦਾ,
ਬਹਾਲ ਸਿੰਘ ਇਕ ਪੁੱਤਰ ਖਿਡਾਂਵਦੀ ਹੈ।
ਪਤੀ ਸੁਰਗ ਸੁਧਾਰ ਜੋ ਗਿਆ ਹੈ ਸੀ,
ਬੀਬੀ ਪੇਕਿਆਂ ਦੇ ਘਰ ਆਂਵਦੀ ਹੈ।
ਕਾਲੀ ਉਨ ਲੈ ਕੇ ਸੂਤਰ ਕਤਿਆ ਸੀ,
ਪਾਠ ਸੁਖਮਨੀ ਪੰਜ ਕਰਾਂਵਦੀ ਹੈ।
ਨਿਤਨੇਮ ਇਕ ਸੌ ਦਿਨਾਂ ਵਿਚ ਪਾਠ ਕੀਤਾ,
ਅਗਮ ਨਿਗਮ ਸੁਰਤੀ ਇਕ ਜਾਂਵਦੀ ਹੈ।
ਮਤਾਬ ਸਿੰਘ ਮਜ਼ਬੀ ਹੈ ਸੀ ਨਾਮਧਾਰੀ,
ਬੀਬੀ ਉਸ ਤੋਂ ਕੰਬਲ ਬਣਾਵਦੀ ਹੈ।
ਬਿਕਰਮ ਉੱਨੀ ਸੌ ਪੱਚੀਮੇ ਸਾਲ ਅੰਦਰ,
ਭੈਣੀ ਸਾਹਿਬ ਆ ਭੇਟ ਕਰਾਂਵਦੀ ਹੈ।
ਕੰਬਲ ਵੇਖ ਕੇ ਸਤਿਗੁਰਾਂ ਬਚਨ ਕੀਤਾ,
ਸੰਗਤ ਵਿਚ ਦੀਵਾਨ ਸੁਹਾਂਵਦੀ ਹੈ-
ਕਾਲੀ ਕੰਬਲ ਤੂੰ ਲਿਆਈਂ ਆਪ ਬੀਬੀ,
ਕਰਿਆ ਜਾਣ ਕੇ ਤੇ ਉਪਕਾਰ ਬੀਬੀ।
ਦੇਸ਼ ਨਿਕਾਲੇ ਦੀ ਦੇਣ ਸੁਗਾਤ ਆਈ,
ਚਾਰ ਸਾਲ ਅਗੋਂ ਹੋ ਕੇ ਤਿਆਰ ਬੀਬੀ।
ਇਹ ਬਚਨ ਸੀ ਭਵਿਖਤ ਗੁਰਾਂ ਕੀਤਾ,
ਸਤਿਗੁਰੂ ਰਾਮ ਸਿੰਘ ਜੀ ਕਰਨਹਾਰ ਬੀਬੀ।
ਹੱਥ ਜੋੜ ਆਖੇ ਕਰਮ ਕੌਰ ਅੱਗੋਂ,
ਤੇਰੀਆਂ ਤੂੰ ਜਾਣੇ ਵਰਤੇ ਕਾਰ ਬੀਬੀ।
ਕਾਲਾ ਸਿੰਘ ਗੁਰੂ ਪਰਦੇਸ ਗਏ,
ਉਹ ਕੰਬਲੀ ਪਹਿਨੀ ਪਰਵਦਗਾਰ ਬੀਬੀ।"

"ਕਾਲੀ ਕੰਬਲੀ ਸਤਿਗੁਰੂ ਨੇ ਪਰਦੇਸ ਜਾਣ ਸਮੇਂ ਪਹਿਨੀ...। ਬੀਬੀ ਕਰਮ ਕੌਰ ਨੂੰ ਗੁੱਜਰਵਾਲ ਵਿਚ ਅੰਗਰੇਜ਼ਾਂ ਨੇ ਨਜ਼ਰਬੰਦ ਕਰ ਦਿੱਤਾ। ਬੀਬੀ ਕਰਮ ਕੌਰ ਦੇ ਘਰਾਂ ਨੂੰ ਕੂਕਿਆਂ ਦਾ ਮਹੱਲਾ ਕਿਹਾ ਜਾਂਦਾ ਹੈ।"

"ਇਕ ਵਾਰ ਬੀਬੀ ਕਰਮ ਕੌਰ ਲੋਹਗੜ੍ਹ ਵਿਚ ਜਦ...ਅਖੰਡ ਪਾਠ ਕਰਦੇ ਸਿੰਘ ਪਕੜੇ ਗਏ ਸਨ... ਉਸ ਵਿਚ ਬੀਬੀ ਕਰਮ ਕੌਰ ਨੂੰ ਵੀ ਥਾਣੇ ਡੇਹਲੋਂ ਵਿਚ ਲਿਆਂਦਾ ਗਿਆ ਸੀ (ਪੁੱਛ ਗਿੱਛ ਤੋਂ ਬਾਅਦ ਕੁਝ ਪਿੰਡਾਂ ਦੀਆਂ ਪੰਚਾਇਤਾਂ ਦੇ ਜ਼ੋਰ ਪਾਉਣ ਤੇ, ਮੁਕਦਮਾ ਨਾ ਚਲਾਇਆ ਅਤੇ ਵਾਪਸ ਭੇਜ ਦਿੱਤਾ। ਬੀਬੀ ਕਰਮ ਕੌਰ ਦੇ ਸਹੁਰੇ ਘਰ ਦੀ ਤਲਾਸ਼ੀ ਵਿਚ ਪੁਲਸ ਨੇ ਇਕ ਸਤਿਗੁਰਾਂ ਦਾ ਚੋਗਾ, ਦੋ ਹੁਕਮਨਾਮੇ ਰੰਗੂਨ ਤੋਂ ਆਏ ਹੋਏ ਪ੍ਰਾਪਤ ਕੀਤੇ।...

"ਬੀਬੀ ਕਰਮ ਕੌਰ ਅਤੇ ਉਸਦੇ ਭਰਾ ਚੈਨ ਸਿੰਘ ਦੀ ਨਾਮਧਾਰੀ ਪੰਥ ਵਿਚ, ਅਦੁੱਤੀ ਕੁਰਬਾਨੀ ਹੈ। ਦੋਵੇਂ ਭੈਣ ਭਰਾ, ਉਚ ਵਿਅਕਤੀ, ਯੋਗੀ ਰਾਜ ਸੰਤ...ਸਨ।"

"ਗੁੱਜਰਵਾਲ ਦੇ ਮਰਘਟ ਵਿਚ ਬੀਬੀ ਕਰਮ ਕੌਰ ਤੇ ਬਾਬਾ ਚੈਨ ਸਿੰਘ ਦੀ ਯਾਦਗਾਰੀ ਬਣੀ ਹੋਈ ਹੈ। ੧੯੫੧ (ਬਿ०-ਮੁਤਾਬਿਕ ੧੮੯੪ ਈ.) ਦੀ ਪਲੇਗ ਸਮੇਂ ਪੂਰੇ ਹੋਏ।"[14]

ਬੀਬੀ ਦੇ ਪੁੱਤਰ ਬਹਾਲ ਸਿੰਘ ਅਤੇ ਲੁਧਿਆਣਾ ਦੇ, ਕੂਕਿਆਂ ਦੇ ਜਨਮਜਾਤ ਵਿਰੋਧੀ, ਪੁਲੀਸ ਕਪਤਾਨ ਵਾਰਬਰਟਨ ਵਿਚਾਲੇ ਕਈ ਝੜਪਾਂ ਹੋਣ ਦਾ ਜ਼ਿਕਰ ਹੈ। ਨਾਮਧਾਰੀ ਲੇਖਕ ਸ਼ੱਕ ਕਰਦਾ ਹੈ ਕਿ ਬਹਾਲ ਸਿੰਘ ਦੀ ਮੌਤ,

ਵਾਰਬਰਟਨ ਦੁਆਰਾ, ਉਸਨੂੰ ਕਿਸੇ ਡਾਕਟਰ ਦੁਆਰਾ, ਜ਼ਹਿਰੀਲੀ ਦੁਆਈ ਜਾਣ ਕਾਰਨ ਹੀ ਹੋਈ।[15]

ਮਹੱਤਵਪੂਰਨ ਕੂਕਿਆਂ ਵਾਲੀ ੧੮੮੧ ਦੀ ਸਰਕਾਰ ਦੀ ਖੁਫੀਆ ਸੂਚੀ ਵਿਚ ਦਰਜ ਵੇਰਵੇ ਮੁਤਾਬਿਕ ਬਾਬਾ ਚੈਨ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਵਾਸਤੇ ਜਾਂ ਤਾਂ ਰੰਗੂਨ ਅੱਪੜ ਗਿਆ ਸੀ ਜਾਂ ਇਸ ਲਈ ਉਹ ਲੰਮਾ ਸਮਾਂ, ਯੋਜਨਾਵਾਂ ਬਣਾਉਂਦਾ ਹੋਇਆ, ਆਪਣੇ ਕਾਰਜ ਖੇਤਰ ਤੋਂ ਗ਼ੈਰ ਹਾਜਿਰ ਰਿਹਾ, ਜਿਸ ਦਾ ਉਹ ਕੋਈ ਤਸੱਲੀ ਬਖਸ਼ ਜੁਆਬ, ਅਧਿਕਾਰੀਆਂ ਦੀ ਪੁੱਛ ਸਮੇਂ ਨਾ ਦੇ ਸੱਕਿਆ। ਉਪਰ ਵਰਣਿਤ ਚੋਗਾ ਅਤੇ ਹੁਕਮਨਾਮੇ ਉਸ ਨੂੰ ਸਤਿਗੁਰੂ ਜੀ ਤੋਂ ਪ੍ਰਾਪਤ ਹੋਏ। ਉਹ ਖ਼ੁਦ ਲਿਆਇਆ? ਜਾਂ ਕਿਸੇ ਹੋਰ ਸਿੰਘ ਦੁਆਰਾ ਭੇਜੇ ਹੋਏ, ਉਸਨੂੰ ਪ੍ਰਾਪਤ ਹੋਏ, ਇਹਦੇ ਬਾਰੇ ਕੋਈ ਲਿਖਤ ਗਵਾਹੀ ਮੌਜੂਦ ਨਹੀਂ। ਫਿਰ ਵੀ ਉਸਦੇ ਨਖਸ਼ਿਖ ਵਰਣਨ ਅਤੇ ਸੁਭਾਉ ਬਾਰੇ, ਇਹ ਰੀਪੋਰਟ ਅਣਮੁੱਲਾ ਦਸਤਾਵੇਜ਼ ਹੈ-

"ਲੁਧਿਆਣਾ ਜ਼ਿਲ੍ਹਾ ਦੀ ਸੂਚੀ ਨੰ. ੭੪, ਚੈਨ ਸਿੰਘ ਪਿਤਾ ਧੰਨਾ ਸਿੰਘ, ਵਾਹੀਵਾਨ, ਪਿੰਡ ਗੁੱਜਰਵਾਲ, ਥਾਣਾ ਡੇਹਲੋਂ। ਰੰਗ ਪੱਕਾ, ਲੰਬੂਤਰਾ ਚਿਹਰਾ, ਉਚਾ ਅਤੇ ਖੁੱਲ੍ਹਾ ਮੱਥਾ, ਲੰਬਾ ਉਚਾ ਨੱਕ, ਨੇਤਰਾਂ ਦਾ ਰੰਗ ਗਹਿਰਾ ਭੂਰਾ, ਸਫੇਦ ਦਾਹੜਾ, ਲੰਬਾ ਕੱਦ, ਸਰੀਰ ਨਾ ਮੋਟਾ ਨਾ ਪਤਲਾ, ਉਮਰ ੫੫ ਸਾਲਾਂ ਦੇ ਲਗਭਗ। ਉਹ ਕੂਕਿਆਂ ਦੇ ਸੰਦੇਸ਼ ਵਾਹਕ ਜਿਉਂ ਘੁੰਮਦਾ ਰਹਿੰਦਾ ਹੈ। ਦੋ ਤਿੰਨ ਵਰ੍ਹੇ ਪਹਿਲਾਂ ਉਹ ਕਿਧਰੇ ਚਲਾ ਗਿਆ ਅਤੇ ਪੂਰਾ ਇਕ ਸਾਲ ਪਾਸੇ ਰਿਹਾ ਹੈ। ਆਪਣੀ ਗ਼ੈਰ ਹਾਜ਼ਰੀ ਦੀ ਕੋਈ ਵੀ ਵਜ੍ਹਾ ਦੱਸਣ ਦੇ ਉਹ ਅਯੋਗ ਰਿਹਾ। ਇਹ ਅਫਵਾਹ ਹੈ ਕਿ ਇਸ ਸਮੇਂ ਦੌਰਾਨ ਉਹ ਰੰਗੂਨ ਚਲਾ ਗਿਆ। ਉਹਦੀ ਗੱਲਬਾਤ ਅਤੇ ਢੰਗ ਤਰੀਕੇ ਪਰਸੰਸਾਯੋਗ ਹਨ ਪਰ ਉਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਆਯੋਗ ਵਰਤਾਉ ਵੀ ਕਰਦਾ ਹੈ। ਕਈ ਮੌਕਿਆਂ ਤੇ ਉਹ ਚੋਖੀ ਗਾਲੀ ਗਲੋਚ ਦੀ ਭਾਸ਼ਾ ਵੀ ਵਰਤ ਲੈਂਦਾ ਹੈ।"[16]

ਜਿਹਨਾਂ ਦੇ ਦੈਨਿਕ ਜੀਵਨ ਵਿਚ ਸਰਕਾਰੀ ਨਿਗਰਾਨੀਆਂ ਅਤੇ ਰੋਕਾਂ ਟੋਕਾਂ ਦੀ ਭਰਮਾਰ ਹੋਵੇ, ਜਿਹਨਾਂ ਦੇ ਇਸ਼ਟ ਤੋਂ ਉਹਨਾਂ ਨੂੰ ਨਖੇੜ ਦਿੱਤਾ ਗਿਆ ਹੋਵੇ, ਜਿਹਨਾਂ ਦੀਆਂ ਧਾਰਮਿਕ ਰਹੁ ਰੀਤਾਂ ਤੇ ਵੀ ਪੂਰੀ ਤਰ੍ਹਾਂ ਸਰਕਾਰੀ ਦਖਲ ਰੱਖਿਆ ਜਾਏ, ਇਹੋ ਜਿਹੇ ਦੇਸ਼ ਪ੍ਰੇਮੀਆਂ ਦਾ ਰਾਹ ਰੋਕਣ ਵਾਲੇ, ਸਰਕਾਰੀ ਸੂਹੀਏ ਜਾਂ ਮੁਖ਼ਬਰ, ਉਹਨਾਂ ਤੋਂ ਮਿੱਠੀ ਬੋਲੀ ਦੀ ਆਸ ਕਿਵੇਂ ਕਰ ਸੱਕਦੇ ਹਨ?

ਸੋ ਭਾਈ ਚੈਨ ਸਿੰਘ ਦਾ ਜਨਮ ਵਰ੍ਹਾ ਸਰਕਾਰੀ ਰੀਕਾਰਡ ਮੁਤਾਬਿਕ ੧੮੨੫ ਈ. ਤੇ ਮ੍ਰਿਤੂ ਬਿਸ਼ਨ ਸਿੰਘ ਹਿਸਟੋਰੀਅਨ ਮੁਤਾਬਿਕ ੧੮੯੪ ਈ. ਵਿਚ ਹੋਈ ਤਾਂ ਆਪ ਨੇ ਅਟੇ ਸਟੇ ੭੦ ਕੁ ਵਰ੍ਹੇ ਉਮਰ ਭੋਗੀ। ਆਪ ਦਾ ਪੁੱਤਰ ਮਹਾਂ ਸਿੰਘ ਬੜਾ ਦਾਨੀ ਸੀ ਜਿਸ ਦਾ ਅਨੰਦ ਖੰਨਾ ਥਾਣੇ ਦੇ ਪਿੰਡ ਦੌਧਪੁਰ ਵਿਚ, ਬੀਬੀ ਮਹਿਤਾਬ ਕੌਰ ਨਾਲ, ਗੁਰੂ ਹਰੀ ਸਿੰਘ ਜੀ ਨੇ ਕਰਵਾਇਆ ਸੀ। ਇਸ ਦੰਪਤੀ ਵਿਚੋਂ ਬਾਬਾ ਚੈਨ ਸਿੰਘ ਹੋਰਾਂ ਦੇ ਦੋ ਪੋਤਰੇ ਹੋਏ। ਇਹਨਾਂ ਦੇ ਨਾਮ ਸੁਰਜਨ ਸਿੰਘ ਅਤੇ ਗੁਰਬਖਸ਼ ਸਿੰਘ ਸਨ। ਸੁਰਜਨ ਸਿੰਘ ਦਾ ਅਨੰਦ ਬੀਬੀ ਜੋਗਿੰਦਰ ਕੌਰ ਨਾਲ ਹੋਇਆ ਸੀ।[17]

ਬਾਬਾ ਚੈਨ ਸਿੰਘ ਦੇ ਪੋਤਰੇ, ਭਾਈ ਸੁਰਜਨ ਸਿੰਘ ਹੋਰਾਂ ਨੇ, ਯੁਵਾ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਅਗੁਆਈ ਹੇਠ ਚੱਲੀ, ਗ਼ਦਰ ਲਹਿਰ ਵਿਚ ਭਰਪੂਰ ਹਿੱਸਾ ਲਿਆ। ਬਾਬਾ ਹਰਿਭਜਨ ਸਿੰਘ ਪਿੰਡ ਚਮਿੰਡਾ, ਜਿਹੜਾ ਗੁਜਰਵਾਲ ਤੋਂ ੩ ਕੁ ਕਿਲੋਮੀਟਰ ਤੇ ਹੀ ਸਥਿਤ ਹੈ, ਆਪਣੀ ਪੁਸਤਕ "ਭਾਰਤੀ ਸ਼ਹੀਦਾਂ ਦੀਆਂ ਲਹੂ ਭਿੰਨੀਆਂ ਯਾਦਾਂ ਤੇ ਸਵੈ-ਜੀਵਨੀ" ਵਿਚ ਵੇਰਵੇ ਸਹਿਤ ਦਿੱਲੀ ਵਿਚ ਰਕਾਬਗੰਜ ਗੁਰਦੁਆਰਾ ਦੀ ਕੰਧ ਢਹਿਣ ਬਾਅਦ, ਚੱਲੀ ਲਹਿਰ ਵਿਚ, ਉਸ ਸਮੇਂ ਮੀਟਿੰਗਾਂ, ਆਸ ਪਾਸ ਦੇ ਪਿੰਡਾਂ ਵਿਚ ਹੁੰਦੀਆਂ ਸਨ, ਉਹਨਾਂ ਵਿਚ ਛੇ ਪਰਮੁੱਖ ਸੱਜਣਾਂ ਵਿਚ, ਭਾਈ ਸੁਰਜਨ ਸਿੰਘ ਨੂੰ ਵੀ ਗਿਣਦੇ ਹਨ। ਇਸੇ ਤਰ੍ਹਾਂ ਜਦੋਂ ੧੯੧੪-੧੫ ਵਾਲੇ ਗ਼ਦਰੀ ਸੂਰਬੀਰ ਅਮਰੀਕਾ ਤੋਂ ਪਰਤ ਕੇ ਗ਼ਦਰ ਲਹਿਰ ਜਥੇਬੰਦ ਕਰਦੇ ਹਨ ਤਾਂ ਇਹ ਸਿੰਘ ਵੀ ਫੀਰੋਜ਼ਪੁਰ ਛਾਉਣੀ ਤੇ ਹਮਲਾ ਕਰਕੇ ੧੯ ਫਰਵਰੀ ੧੯੧੫ ਨੂੰ, ਫੀਰੋਜ਼ਪੁਰ ਜਾਣ ਵਾਲੇ, ਜਥੇ ਵਿਚ ਸ਼ਾਮਲ ਹੋਏ। ਗ਼ਦਰ ਸਿਰੇ ਨਾ ਚੜ੍ਹਿਆ। ਭਾਈ ਹਰਿਭਜਨ ਸਿੰਘ ਤੇ ਸੁਰਜਨ ਸਿੰਘ ਹੋਰੀ ੨੧ ਜੂਨ ੧੯੧੫ ਨੂੰ, ਪੁਲੀਸ ਨੇ ਪਕੜ ਲਏ। ਲੁਧਿਆਣੇ ਪੁਲੀਸ ਦੇ ਪਹਿਰੇ ਵਿਚੋਂ ਹੀ ਭਾਈ ਹਰਿਭਜਨ ਸਿੰਘ ਤੇ ਸੁਰਜਨ ਸਿੰਘ, ਤੀਜੇ ਕੁ ਦਿਨ ਹੀ ਹਰਨ ਹੋ ਗਏ ਸਨ। ਇਸ ਸਮੇਂ ਇਹਨਾਂ ਦੀ ਭਾਲ ਵਿਚ, ਪੁਲੀਸ ਦੇ ਸਿਪਾਹੀ ਜਿੱਥੇ ਜਿੱਥੇ ਘੁੰਮੇ, ਉਹਨਾਂ ਬਾਰੇ ਸਵੈ ਜੀਵਨੀ ਵਿਚ ਦਰਜ ਹੈ..."ਬਸ ਉਨ੍ਹਾਂ (ਪੁਲੀਸ ਵਾਲਿਆਂ) ਦੇ ਹੱਥਾਂ ਦੇ ਤੋਤੇ ਉਡ ਗਏ ਤੇ ਲੱਗੇ ਭੱਜਣ ਇਧਰ ਉਧਰ। ਕੋਈ ਭੈਣੀ ਕੂਕਾ (ਭੈਣੀ ਸਾਹਿਬ), ਕੋਈ ਗੁੱਜਰਵਾਲ, ਕੋਈ ਨਾਰੰਗਵਾਲ ਤੇ ਕੋਈ ਹੋਰ ਥਾਈਂ ਵੀ। ਪਰ ਅਸੀਂ ਏਧਰ ਆਪਣਾ ਪ੍ਰਛਾਵਾਂ ਵੀ ਨਹੀਂ ਸੀ ਛੱਡ ਗਏ।"[18] ਕੋਈ ਚਾਰ ਮਹੀਨੇ ਦੁਰਗਮ ਥਾਵਾਂ ਵਿਚ ਲੁਕ ਛਿਪ ਕੇ ਕੱਟਣ ਬਾਅਦ, ਅੱਧ ਅਕਤੂਬਰ ੧੯੧੫ ਨੂੰ ਇਹ

ਸੱਜਣ, ਰਾਮਪੁਰਾ ਫੂਲ ਦੇ ਸਟੇਸ਼ਨ ਤੇ ਪਕੜੇ ਗਏ। ਮੁਕਦਮਾ ਚੱਲਿਆ। ਜਿਹੜਾ ਇਤਿਹਾਸ ਵਿਚ ਲਾਹੌਰ ਸਾਜਿਸ਼ ਕੇਸ ਸਪਲੀਮੈਂਟਰੀ, ੧੯੧੫ ਦੇ ਨਾਂ ਨਾਲ ਪ੍ਰਸਿੱਧ ਹੈ। ਸਰਾਭੇ ਹੋਰਾਂ ਵਾਲਾ ਇਸ ਤੋਂ ਪਹਿਲਾ ਸੀ, ਇਹ ਦੂਜਾ ਸੀ। ਇਸ ਕੇਸ ਵਿਚ ਭਾਈ ਸੁਰਜਨ ਸਿੰਘ ਹੋਰਾਂ ਨੂੰ ੩੦ ਮਾਰਚ ੧੯੧੬ ਨੂੰ ਇੰਗਲੈਂਡ ਦੇ ਬਾਦਸ਼ਾਹ ਵਿਰੁੱਧ ਜੰਗ ਛੇੜਨ ਦੇ ਕਾਰਨ ਉਮਰ ਕੈਦ ਕਾਲੇਪਾਣੀ ਅਤੇ ਜਾਇਦਾਦ ਜ਼ਬਤੀ ਦੀ ਸਜ਼ਾ ਸੁਣਾਈ ਗਈ। ਲਾਹੌਰ ਮੁਲਤਾਨ ਜਿਹਲ ਵਿਚ ਕੈਦ ਕੱਟਣ ਸਮੇਂ ਆਪ ਦੇ ਘਰੋਂ ਬੀਬੀ ਜੋਗਿੰਦਰ ਕੌਰ ਮੁਲਾਕਾਤ ਲਈ ਆਉਂਦੇ ਸਮੇਂ ਜਥੇ ਦੇ ਹੋਰ ਕੈਦੀਆਂ ਲਈ ਵੀ ਰਸਦ ਬਸਤਰ ਆਦਿ ਸਮੱਗਰੀ ਲੈ ਕੇ ਆਉਂਦੇ ਰਹੇ। ਛੋਟੀ ਉਮਰ ਹੋਣ ਕਾਰਨ ਆਪ ਨੂੰ ਜਦੋਂ ਪੰਜ ਕੁ ਸਾਲਾਂ ਦੀ ਕੈਦ ਕਾਲੇਪਾਣੀ ਦੀ ਪੂਰੀ ਹੋ ਗਈ ਤਾਂ ਰਿਹਾ ਕਰ ਦਿੱਤਾ ਗਿਆ। ਪਿੰਡ ਆਉਣ ਬਾਅਦ ਆਪ ਸ੍ਰੀ ਭੈਣੀ ਸਾਹਿਬ ਜਾ ਕੇ, ਪੰਜਾਬ ਦੇ ਪਹਿਲੇ ਆਜ਼ਾਦੀ ਸੰਗਰਾਮੀਏ, ਸਤਿਗੁਰੂ ਰਾਮ ਸਿੰਘ, ਜੋ ਉਹਨਾਂ ਦੇ ਪ੍ਰੇਰਣਾ ਸਰੋਤ ਸਨ, ਉਹਨਾਂ ਦੇ ਸਥਾਨ ਤੇ ਬਿਰਾਜਮਾਨ, ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਨਤ-ਮਸਤਕ ਹੋਏ ਸਨ ਅਤੇ ਸਤਿਗੁਰੂ ਜੀ ਨੇ ਵੀ ਉਹਨਾਂ ਦੇ ਕਾਲੇਪਾਣੀਆਂ ਦੇ ਦੁੱਖ ਝੱਲਣ ਅਤੇ ਦੇਸ਼ ਲਈ ਮਹਾਨ ਬਲੀਦਾਨ ਦੀ, ਮੁਕਤ ਕੰਠ ਨਾਲ ਪਰਸੰਸਾ ਕੀਤੀ ਸੀ। ਇਹ ਵੇਰਵਾ ਵੀ ਬਿਸ਼ਨ ਸਿੰਘ ਹਿਸਟੋਰੀਅਨ ਜੀ ਦੀ ਉਪਰ ਵਰਣਿਤ ਪੁਸਤਕ ਵਿਚ ਦਰਜ ਹੈ। ਬਾਕੀ ਜੀਵਨ ਵਿਚ ਭਾਈ ਸੁਰਜਨ ਸਿੰਘ, ਆਪਣੇ ਸਾਰੇ ਗਰੇਵਾਲ ਤਪੇ ਵਿਚ, ਵੱਡਾ ਮਾਣ ਸਤਿਕਾਰ ਪ੍ਰਾਪਤ ਕਰਦੇ ਰਹੇ।

ਇਉਂ ਅਸੀਂ ਵੇਖਦੇ ਹਾਂ ਕਿ ਬਾਬਾ ਚੈਨ ਸਿੰਘ ਗੁੱਜਰਵਾਲ ਅਤੇ ਉਸਦੀ ਭੈਣੀ ਬੀਬੀ ਕਰਮ ਕੌਰ ਦੀ, ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਮਿਸ਼ਨ ਵਿਚ ਅਥਾਹ ਆਸਥਾ ਹੀ, ਲੁਧਿਆਣੇ ਦੇ ਇਸ ਸਮੁੱਚੇ ਗਰੇਵਾਲ ਤਪੇ ਨੂੰ ਬਸਤੀਵਾਦੀ ਹਾਕਮਾਂ ਵਿਰੁੱਧ ਪਰਚੰਡ ਰੋਹ ਪੈਦਾ ਕਰਨ ਲਈ, ਕੂਕਾ ਲਹਿਰ ਤੋਂ ਬਾਅਦ ਫਿਰ ਗ਼ਦਰ ਲਹਿਰ ਵਿਚ, ਵੱਡੀ ਗਿਣਤੀ ਵਿਚ ਨਾ ਸਿਰਫ ਸਰਗਰਮ ਹਿੱਸਾ ਲੈਣ, ਸਗੋਂ ਕਰਤਾਰ ਸਿੰਘ ਸਰਾਭਾ, ਗੁਰਮੁਖ ਸਿੰਘ ਲਲਤੋਂ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਜਹੀਆਂ ਆਗੂ ਹਸਤੀਆਂ ਪੈਦਾ ਕਰਨ ਲਈ ਵੀ ਉਤਪ੍ਰੇਰਕ ਦਾ ਕੰਮ ਕਰਦੀ ਰਹੀ ਹੈ। ਬਾਬਾ ਸੋਹਣ ਸਿੰਘ ਭਕਨਾ, ਸ਼ਹੀਦ ਭਾਈ ਹਜਾਰਾ ਸਿੰਘ ਰਾਈਆਂ ਅਤੇ ਭਾਈ ਸੁਰਜਨ ਸਿੰਘ ਗੁੱਜਰਵਾਲ ਕੂਕਾ ਲਹਿਰ ਅਤੇ ਗ਼ਦਰ ਲਹਿਰ ਦੀਆਂ ਸਾਂਝੀਆਂ ਕੜੀਆਂ ਦੇ, ਸ਼ਾਨਦਾਰ ਨਮੂਨੇ ਹਨ। ਜੇ ਇਤਿਹਾਸ ਦੀਆਂ ਛਿਪੀਆਂ ਤਹਿਆਂ ਨੂੰ ਹੋਰ ਫਰੋਲਿਆ ਜਾਏ ਤਾਂ ਗ਼ਦਰ ਲਹਿਰ ਉਤੇ ਕੂਕਾ ਲਹਿਰ ਦੇ ਪ੍ਰਭਾਵ ਦੀ ਵਿਆਪਕਤਾ ਸਿੱਧ ਕਰਨ ਵਾਲੀਆਂ, ਅਜੇਹੀਆਂ ਹੋਰ ਬਹੁਤ ਕੜੀਆਂ ਮਿਲ ਸਕਦੀਆਂ ਹਨ।

**ਫੁੱਟ ਨੋਟ—**

1. ਜੱਟਾਂ ਦਾ ਇਤਿਹਾਸ-ਹੁਸ਼ਿਆਰ ਸਿੰਘ ਦਲੇਰ, ੨੦੦੧, ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ ਸਫਾ ੭੭ ਤੋਂ ੭੯
2. ਆਜ਼ਾਦੀ ਦੀ ਲਹਿਰ ਤੇ ਨਾਮਧਾਰੀ ਦੇਵੀਆਂ ਦਾ ਇਤਿਹਾਸ-ਸੰਤ ਬਿਸ਼ਨ ਸਿੰਘ ਹਿਸਟੋਰੀਅਨ, ਪ੍ਰਕਾਸ਼ਕ ਗਿਆਨੀ ਬੂਟਾ ਸਿੰਘ ਘੜੀ ਸਾਜ਼, ਦਮਦਮਾ ਡਾ. ਧਰਮਪੁਰਾ ਜ਼ਿਲ੍ਹਾ ਹਿਸਾਰ (ਹੁਣ ਸਿਰਸਾ), ਪ੍ਰਕਾਸ਼ਨ ਮਿਤੀ ਅੰਦਾਜ਼ਨ ੧੯੭੦-ਸਫਾ ੩੦
3. ਸਤਿਗੁਰੂ ਬਿਲਾਸ-ਭਾਗ-ਪਹਿਲਾ-ਸੰਤ ਸੰਤੋਖ ਸਿੰਘ ਬਾਹੋਵਾਲ (ਸੰ. ਜਸਵਿੰਦਰ ਸਿੰਘ), ੨੦੦੨, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਸਫਾ ੧੪੦
4. ਉਹੀ-ਸਫਾ ੧੭੩-੭੪
5. ਉਹੀ, ਸਫਾ ੧੭੫
6. ਉਹੀ, ਸਫਾ ੧੭੫
7. ਉਹੀ, ੨੦੧
8. ਉਹੀ, ੧੮੬
9. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ (ਸੰ. ਜਸਵਿੰਦਰ ਸਿੰਘ), ੧੯੯੮, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਸਫਾ ੧੩੬
10. ਸਤਿਗੁਰੂ ਬਿਲਾਸ (ਭਾਗ ਪਹਿਲਾ), ਸਫਾ ੨੩੫
11. ਹੁਕਮਨਾਮੇ, ਸਫਾ ੪੨੦
12. ਨਾਮਧਾਰੀ ਦੇਵੀਆਂ ਦਾ ਇਤਿਹਾਸ, ਸਫਾ ੩੦-੩੧
13. ਉਹੀ ਸਫਾ ੩੧-੩੩
14. ਉਹੀ ਸਫਾ ੩੧-੩੩
15. ਉਹੀ-ਸਫਾ ੩੩
16. ਕੂਕਾਜ਼ ਆਫ ਨੌਟ ਇਨ ਦਾ ਪੰਜਾਬ-(ਸੰ. ਜਸਵਿੰਦਰ ਸਿੰਘ), ੧੯੮੫, ਐਟਲਾਂਟਿਕ ਪਬਲਿਸ਼ਰਜ ਦਿਲੀ-ਸਫਾ ੪੬-੪੯
17. ਨਾਮਧਾਰੀ ਦੇਵੀਆਂ ਦਾ ਇਤਿਹਾਸ-ਸਫਾ ੩੪
18. ਭਾਰਤੀ ਸ਼ਹੀਦਾਂ ਦੀਆਂ ਲਹੂ ਭਿੰਨੀਆਂ ਯਾਦਾਂ ਤੇ ਸਵੈ ਜੀਵਨੀ, ਹਰਭਜਨ ਸਿੰਘ ਚਮਿੰਡਾ, ਸੰ. ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ, ਸੀਤਾ ਰਾਮ ਬਾਂਸਲ, ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ, ਸਫਾ ੧੦੪

*ਪਿੰਡ ਤੇ ਡਾਕ ਕਰੀਵਾਲਾ*
*ਜ਼ਿਲ੍ਹਾ- ਸਿਰਸਾ-੧੨੫੦੭੫ (ਹਰਿਆਣਾ)*
*ਫੋਨ-੦੧੬੬੮-੨੭੪੫੬੨, ਮੋ. ੦੯੯੯੬੩-੭੧੨੧੬*

# ਲੱਦਾਖ ਦੇ ਗੁਰਦੁਆਰੇ
# ਫ਼ੌਜੀਆਂ ਨੂੰ ਸੇਵਾ ਕਰਨ ਦੇਵੋ

—ਤਰਲੋਚਨ ਸਿੰਘ

ਸਾਡੀ ਕੌਮ ਵਿਚ ਕਈ ਆਗੂ ਕੋਈ ਨਾ ਕੋਈ ਨਵੀਂ ਸਥਿਤੀ ਪੈਦਾ ਕਰਨ ਦਾ ਸ਼ੌਕ ਰੱਖਦੇ ਹਨ। ਕਿਧਰੇ ਨਾ ਕਿਧਰੇ ਸਿੰਗ ਫਸਾਉਣ ਦੀ ਆਦਤ ਬਣ ਚੁੱਕੀ ਹੈ। ਅੱਜਕਲ੍ਹ ਅਖ਼ਬਾਰਾਂ ਵਿਚ ਇਹ ਖ਼ਬਰਾਂ ਛਪੀਆਂ ਹਨ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲੱਦਾਖ, ਜੋ ਕਸ਼ਮੀਰ ਵਿਚ ਹੈ, ਦੇ ਗੁਰਦੁਆਰੇ ਆਪਣੇ ਕੰਟਰੋਲ ਵਿਚ ਲੈਣੇ ਚਾਹੁੰਦੀ ਹੈ। ਮੈਂ ਇਸ ਬਾਰੇ ਇਕ ਬਿਆਨ ਉਸ ਵਕਤ 'ਅਜੀਤ' ਅਖ਼ਬਾਰ ਵਿਚ ਦਿੱਤਾ ਸੀ ਕਿ ਮੰਗ ਦਾ ਐਲਾਨ ਕਰਨ ਤੋਂ ਪਹਿਲਾਂ ਇਸ ਬਾਰੇ ਵੇਰਵਾ ਲੋਕਾਂ ਨੂੰ ਦੱਸਣਾ ਚਾਹੀਦਾ ਹੈ। ਮੈਂ ਇਸ ਬਾਰੇ ਸ. ਅਵਤਾਰ ਸਿੰਘ ਪ੍ਰਧਾਨ ਜੀ ਨੂੰ ਵੀ ਮਿਲਿਆ ਸੀ, ਜਦ ਉਹ ਗੋਡਿਆਂ ਦਾ ਆਪ੍ਰੇਸ਼ਨ ਕਰਵਾ ਕੇ ਦਿੱਲੀ ਹਸਪਤਾਲ ਵਿਚ ਸਨ। ਪਰ ਪਿਛਲੇ ਦਿਨੀਂ ਜਦ ਸੇਵਾਮੁਕਤ ਆਰਮੀ ਮੁਖੀ ਜਰਨੈਲ ਸ. ਜੇ. ਜੇ. ਸਿੰਘ ਦਰਬਾਰ ਸਾਹਿਬ ਮੱਥਾ ਟੇਕਣ ਆਏ ਤਾਂ ਉਨ੍ਹਾਂ ਅੱਗੇ ਵੀ ਇਹ ਮੰਗ ਰੱਖ ਦਿੱਤੀ ਕਿ ਉਹ ਇਹ ਕੰਮ ਕਰਵਾ ਦੇਣ। ਪਹਿਲਾਂ ਤਾਂ ਜਦ ਕੋਈ ਉੱਚ ਵਿਅਕਤੀ ਸ਼ਰਧਾ ਨਾਲ ਮੱਥਾ ਟੇਕਣ ਆਉਂਦਾ ਹੈ, ਉਸ ਅੱਗੇ ਮੰਗ ਰੱਖਣੀ ਹੀ ਨਾਵਾਜਬ ਹੈ। ਦੂਜਾ ਜੋ ਆਰਮੀ ਤੋਂ ਸੇਵਾਮੁਕਤ ਹੋ ਚੁੱਕਾ ਹੈ, ਉਹ ਕਿਵੇਂ ਦਖਲ ਦੇ ਸਕਦਾ ਹੈ? ਇਹ ਮੰਗ ਰੱਖਣ ਦਾ ਰਿਵਾਜ ਸਾਨੂੰ ਬੰਦ ਕਰਨਾ ਚਾਹੀਦਾ ਹੈ। ਦਰਬਾਰ ਸਾਹਿਬ ਦੀ ਯਾਤਰਾ ਸਮੇਂ ਕੇਵਲ ਆਉਣ ਵਾਲੇ ਨੂੰ ਮਨ ਇਕਾਗਰ ਕਰਕੇ ਸ਼ਰਧਾ ਵਿਚ ਰਹਿਣ ਦਾ ਅਵਸਰ ਦਿਓ। ਮੰਗਾਂ ਪਿੱਛੋਂ ਜਾ ਕੇ ਭੇਜੀਆਂ ਜਾ ਸਕਦੀਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਤਰਾ ਕਰਦੇ ਵੱਖ-ਵੱਖ ਥਾਂ ਗਏ, ਉਹ ਲੱਦਾਖ ਦੇ ਰਸਤੇ ਮਾਨ ਸਰੋਵਰ, ਜੋ ਅੱਜ ਤਿੱਬਤ ਵਿਚ ਹੈ, ਉਥੇ ਗਏ ਸੀ। ਲੱਦਾਖ ਵਿਚ ਲੇਹ ਜੋ ਰਾਜਧਾਨੀ ਹੈ, ਉਸ ਸ਼ਹਿਰ ਵਿਚ ਠਹਿਰੇ। ਸ਼ਹਿਰ ਅੰਦਰ ਇਕ ਯਾਦਗਾਰੀ ਦਰੱਖਤ ਦੀ ਹੁਣ ਵੀ ਪੂਜਾ ਹੁੰਦੀ ਹੈ। ਮੈਂ ਜਦ ਉਥੇ ਗਿਆ ਤਾਂ ਦੇਖਿਆ ਕਿ ਦਰੱਖਤ ਦਾ ਇਕ ਹਿੱਸਾ ਇਕ ਰਿਹਾਇਸ਼ੀ ਘਰ ਦੇ ਉੱਪਰ ਡਿਗਿਆ ਪਿਆ ਹੈ ਪਰ ਘਰ ਵਾਲੇ ਉਸ ਨੂੰ ਓਦਾਂ ਹੀ ਰੱਖ ਰਹੇ ਹਨ। ਉਥੇ ਕੋਈ ਹੋਰ ਯਾਦਗਾਰ ਨਹੀਂ। ਸ਼ਹਿਰ ਤੋਂ ਬਾਹਰ ਜਾ ਕੇ ਇਕ ਗੁਰਦੁਆਰਾ ਪੱਥਰ ਸਾਹਿਬ ਹੈ। ਉਹ ਜਰਨੈਲੀ ਸੜਕ 'ਤੇ ਬੜਾ ਪ੍ਰਭਾਵਸ਼ਾਲੀ ਹੈ ਤੇ ਦੂਰ ਤੋਂ ਨਜ਼ਰ ਆਉਂਦਾ ਹੈ। ਜਦ ਮੈਂ ਉਥੇ ਯਾਤਰਾ ਲਈ ਗਿਆ ਤਾਂ ਸਾਰੇ ਹਾਲਾਤ ਤੋਂ ਜਾਣੂ ਹੋਇਆ। ਕਸ਼ਮੀਰ ਵਿਚ ਜਦ ਭਾਰਤ ਸਰਕਾਰ ਨੇ ਚੀਨ ਦੇ ਖਤਰੇ ਨੂੰ ਦੇਖ ਕੇ ਦੂਰ ਤੱਕ ਆਪਣੇ ਫ਼ੌਜੀ ਦਸਤੇ ਖੜ੍ਹੇ ਕੀਤੇ ਤਾਂ ਬਾਰਡਰ ਤੱਕ ਪੁੱਜਣ ਲਈ ਸੜਕਾਂ ਬਣਾਉਣੀਆਂ ਜ਼ਰੂਰੀ ਸਨ। ਆਰਮੀ ਨੇ ਆਪਣਾ ਵੱਖਰਾ ਸੜਕਾਂ ਬਣਾਉਣ ਦਾ ਵਿਭਾਗ ਬਣਾਇਆ। ਇਕ ਸੜਕ ਸ੍ਰੀਨਗਰ ਤੋਂ ਕਾਰਗਿਲ, ਲੇਹ ਤੋਂ ਬਾਰਡਰ ਤੱਕ ਬਣਾਈ, ਇਕ ਮਨਾਲੀ ਤੋਂ ਸਿੱਧੀ ਲੇਹ ਤੱਕ ਬਣੀ ਹੈ।



ਜਦ ਆਰਮੀ ਵਾਲੇ ਲੇਹ ਤੋਂ ਬਾਰਡਰ ਤੱਕ ਸੜਕ ਬਣਾ ਰਹੇ ਸੀ ਤਾਂ ਦੇਖਿਆ ਕਿ ਰਸਤੇ ਵਿਚ ਇਕ ਪੱਥਰ ਵੱਡੇ ਆਕਾਰ ਦਾ ਪਿਆ ਹੈ। ਜਦ ਤੱਕ ਇਹ ਪੱਥਰ ਹਟਾਇਆ ਨਾ ਜਾਵੇ, ਸੜਕ ਅੱਗੇ ਨਹੀਂ ਜਾ ਸਕਦੀ ਸੀ। ਫ਼ੌਜੀਆਂ ਨੇ ਬੜਾ ਜ਼ੋਰ ਲਗਾਇਆ, ਪੱਥਰ ਟੁੱਟ ਨਾ ਸਕਿਆ, ਨਾ ਇਹ ਧੱਕ ਕੇ ਹਿੱਲ ਸਕਿਆ। ਉਸ ਵਕਤ ਉਥੇ ਵਸਦੇ ਪਿੰਡ ਵਾਲੇ ਆਏ। ਉਨ੍ਹਾਂ ਦੱਸਿਆ ਕਿ ਉਹ ਇਸ ਪੱਥਰ ਦੀ ਪੂਜਾ ਕਰਦੇ ਹਨ ਅਤੇ ਇਤਿਹਾਸ ਅਨੁਸਾਰ ਇਸ ਪੱਥਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਛੋਹ ਪ੍ਰਾਪਤ ਹੈ। ਜਦ ਸ੍ਰੀ ਗੁਰੂ ਨਾਨਕ ਦੇਵ ਜੀ ਲੱਦਾਖ ਵਾਦੀ ਵਿਚ ਆਏ, ਉਨ੍ਹਾਂ ਇਸ ਥਾਂ 'ਤੇ ਪੜਾਅ ਕੀਤਾ। ਉਸ ਵਕਤ ਪਹਾੜੀ ਉੱਪਰ ਇਕ ਵਿਅਕਤੀ ਰਹਿੰਦਾ ਸੀ। ਉਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਥੇ ਬਿਸ਼ਰਾਮ ਕਰਨਾ ਚੰਗਾ ਨਾ ਲੱਗਾ। ਉਸ ਨੇ ਇਕ ਪੱਥਰ ਪਹਾੜ ਤੋਂ ਹੇਠਾਂ ਸੁੱਟਿਆ, ਜੋ ਗੁਰੂ ਜੀ ਦੀ ਪਿੱਠ ਨਾਲ ਲੱਗ ਕੇ ਉਥੇ ਹੀ ਖੜ੍ਹਾ ਹੋ ਗਿਆ। ਉਸ ਪੱਥਰ 'ਤੇ ਗੁਰੂ ਜੀ ਦੀ ਪਿੱਠ ਦਾ ਪੂਰਾ ਨਿਸ਼ਾਨ ਅੱਜ ਵੀ ਕਾਇਮ ਹੈ। ਜਦ ਫ਼ੌਜੀ ਅਫਸਰਾਂ ਨੇ ਸਾਰੀ ਕਹਾਣੀ ਸੁਣੀ, ਉਹ ਸਮਝ ਗਏ ਕਿ ਇਹ ਪੱਥਰ ਗੁਰੂ ਜੀ ਦੇ ਸਮੇਂ ਦਾ ਹੈ ਅਤੇ ਮੁਤਬਰਕ ਹੋ ਉਨ੍ਹਾਂ ਮੱਥਾ ਟੇਕਿਆ ਅਤੇ ਫੈਸਲਾ ਕੀਤਾ ਕਿ ਪੱਥਰ ਉਥੇ ਹੀ ਰਹੇਗਾ ਤੇ ਸੜਕ ਦਾ ਨਕਸ਼ਾ ਬਦਲ ਦਿੱਤਾ।

ਫ਼ੌਜ ਨੇ ਅਰਦਾਸ ਕੀਤੀ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਉਥੇ ਉਹ ਗੁਰਦੁਆਰਾ ਬਣਾਉਣਗੇ। ਇਹ ਗੁਰਦੁਆਰਾ ਸਾਹਿਬ ਸੜਕ ਤੋਂ ੨੦ ਫੁੱਟ ਦੂਰ ਕਾਇਮ ਹੈ। ਉਸ ਵਿਚ ਇਕ ਹਾਲ, ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦਾ ਪ੍ਰਕਾਸ਼ ਹੈ, ਨਾਲ ਪੱਥਰ ਸਾਹਿਬ ਦੇ ਉੱਪਰ ਛੱਤ 'ਤੇ ਮੱਥਾ ਟੇਕਣ ਦਾ ਪ੍ਰਬੰਧ ਹੈ। ਨਾਲ ਹੀ ਲੰਗਰ ਹਾਲ ਹੈ ਤੇ ਕੁਝ ਕਮਰੇ ਰਿਹਾਇਸ਼ ਦੇ ਹਨ। ਨਿਸ਼ਾਨ ਸਾਹਿਬ ਉਸ ਪਹਾੜੀ 'ਤੇ ਹੈ ਜਿਥੋਂ ਇਹ ਪੱਥਰ ਸੁੱਟਿਆ ਗਿਆ ਸੀ। ਫ਼ੌਜ ਨੇ ਇਹ ਫੈਸਲਾ ਵੀ ਲਿਆ ਕਿ ਹਮੇਸ਼ਾ ਲਈ ਇਕ ਸਿੱਖ ਪਲਟਨ ਉਥੇ ਪੋਸਟ ਹੋਵੇਗੀ, ਤਾਂ ਜੋ ਉਸ ਗੁਰਦੁਆਰੇ ਦੀ ਸੇਵਾ ਕਰ ਸਕੇ। ਲੇਹ ਵਿਚ ਆਰਮੀ ਦਾ ਇਕ ਡਵੀਜ਼ਨ ਹੈ। ਹਜ਼ਾਰਾਂ ਫ਼ੌਜੀ ਰਹਿੰਦੇ ਹਨ। ਗੁਰਦੁਆਰੇ ਦਾ ਸਾਰਾ ਖਰਚਾ, ਲੰਗਰ ਦੀ ਸੇਵਾ ਆਰਮੀ ਵਲੋਂ ਕੀਤਾ ਜਾਂਦਾ ਹੈ। ਲੇਹ ਸ਼ਹਿਰ ਵਿਚ ਮੈਨੂੰ ਕੇਵਲ ਦੋ ਸਿੱਖ ਪਰਿਵਾਰ ਮਿਲੇ ਹਨ। ਉਹ ਵੀ ਕਸ਼ਮੀਰ ਸਰਕਾਰ ਦੇ ਮੁਲਾਜ਼ਮ ਹਨ। ਕੋਈ ਸਿੱਖ ਵਸੋਂ ਨਹੀਂ ਹੈ, ਸਾਰੇ ਬੁੱਧ ਧਰਮ ਨੂੰ ਮੰਨਦੇ ਹਨ। ਯਾਤਰੂ ਵੀ ਥੋੜ੍ਹੇ ਹਨ। ਸਾਲ ਵਿਚ ਕਈ ਮਹੀਨੇ ਬਰਫ ਪੈਂਦੀ ਹੈ, ੧੫੦੦੦ ਫੁੱਟ ਦੀ ਉਚਾਈ ਹੈ। ਹਵਾਈ ਜਹਾਜ਼ ਰਾਹੀਂ ਜਦ ਉਥੇ ਪੁੱਜੀਏ ਤਾਂ ਇਕ ਦਿਨ ਕਮਰੇ ਵਿਚ ਆਰਾਮ ਕਰਨਾ ਪੈਂਦਾ ਹੈ, ਨਹੀਂ ਤਾਂ ਸਾਹ ਦੀ ਦਿੱਕਤ ਹੋ ਜਾਂਦੀ ਹੈ। ਸਿੱਖ ਟਰੱਕ ਡਰਾਈਵਰ ਉਥੇ ਗੁਰਦੁਆਰੇ ਰੁਕਦੇ ਹਨ।

ਮੈਂ ਸਮਝ ਨਹੀਂ ਸਕਿਆ ਕਿ ਫ਼ੌਜੀਆਂ ਤੋਂ ਕੀ ਅਵੱਗਿਆ ਹੋ ਗਈ, ਜੋ ਸ਼੍ਰੋਮਣੀ ਕਮੇਟੀ ਉਨ੍ਹਾਂ ਨੂੰ ਕੱਢਣਾ ਚਾਹੁੰਦੀ ਹੈ। ਫ਼ੌਜੀ ਪੂਰੀ ਸੇਵਾ ਕਰ ਰਹੇ ਹਨ। ਉਹ ਆਮ ਕਰਕੇ ਸਾਡੇ ਤੋਂ ਵੱਧ ਸ਼ਰਧਾਲੂ ਹਨ। ਸੇਵਾ ਨਿਪੁੰਨ ਕਰਦੇ ਹਨ। ਕੀ ਦੁੱਖ ਹੈ ਸਾਨੂੰ? ਦੂਜਾ ਸ਼੍ਰੋਮਣੀ ਕਮੇਟੀ ਦਾ ਅੰਧਾਰ ਕੇਵਲ ਪੰਜਾਬ ਵਿਚ ਹੈ ਜਾਂ ਹਰਿਆਣਾ ਵਿਚ, ਫਿਰ ਉਹ ਕਸ਼ਮੀਰ ਕਿਵੇਂ, ਕਿਸ ਕਾਨੂੰਨ ਤਹਿਤ ਕੰਟਰੋਲ ਕਰ ਸਕਦੇ ਹਨ? ਨਾਵਾਜਬ ਹੈ। ਇਹੋ ਜਿਹੇ ਕਬਜ਼ੇ ਕਰਨ ਵਾਲੇ ਫੈਸਲੇ ਪਹਿਲਾਂ ਹੀ ਬੜਾ ਨੁਕਸਾਨ ਕਰ ਚੁੱਕੇ ਹਨ। ਸਾਰੇ ਸਿੰਧੀ, ਜੋ ਗੁਰੂ ਨਾਨਕ ਨਾਮ ਲੇਵਾ ਹਨ, ਉਨ੍ਹਾਂ ਨੇ ਤੁਹਾਡੇ ਡਰ ਤੋਂ ਗੁਰਦੁਆਰੇ ਦਾ ਨਾਂਅ ਮੰਦਿਰ ਰੱਖ ਦਿੱਤਾ ਹੈ, ਬਾਕੀ ਪ੍ਰੰਪਰਾਵਾਂ ਵਾਲੇ ਵੀ ਵੱਖਰੇ ਨਿਯਮ ਬਣਾ ਚੁੱਕੇ ਹਨ। ਫ਼ੌਜੀਆਂ ਨੇ ਸਿੱਕਮ ਤੇ ਆਸ-ਪਾਸ ਦੇ ਸੂਬਿਆਂ ਵਿਚ ਕਈ ਗੁਰਦੁਆਰੇ ਜਿਵੇਂ ਲਠ ਸਾਹਿਬ ਬਣਾ ਦਿੱਤੇ ਹਨ। ਜਦ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਇਲਾਕੇ ਵਿਚ ਗਏ ਤਾਂ ਸਾਡੀ ਫ਼ੌਜ ਨੇ ਉਹ ਸਥਾਨ ਲੱਭ ਕੇ ਉਥੇ ਗੁਰਦੁਆਰੇ ਬਣਾਏ ਹਨ, ਜੋ ਫ਼ੌਜੀ ਹੀ ਚਲਾ ਰਹੇ ਹਨ। ਸ਼੍ਰੋਮਣੀ ਕਮੇਟੀ ਉਥੇ ਵੀ ਕਬਜ਼ਾ ਕਰਨ ਦੀ ਭਾਵਨਾ ਰੱਖੇਗੀ। ਮੈਨੂੰ ਇਸ ਸਕੀਮ ਦਾ ਹਾਲੇ ਤੱਕ ਮੁੱਦਾ ਹੀ ਨਹੀਂ ਸਮਝ ਆਇਆ। ਸਿੱਖ ਸੰਗਤਾਂ ਖਾਸ ਕਰਕੇ ਸਾਬਕਾ ਫ਼ੌਜੀ ਕਿਉਂ ਇਸ ਬਾਰੇ ਚੁੱਪ ਕਰਕੇ ਬੈਠੇ ਹਨ? ਆਪਣੀ ਆਵਾਜ਼ ਆਗੂਆਂ ਤੱਕ ਪਹੁੰਚਾਓ, ਜੋ ਸੇਵਾ ਚੱਲ ਰਹੀ ਹੈ, ਉਸ ਵਿਚ ਮਦਦ ਕਰੋ, ਨਾ ਕਿ ਕਬਜ਼ਾ।

*ਸਾਬਕਾ ਐਮ. ਪੀ., ਸਾਬਕਾ ਚੇਅਰਮੈਨ,*
*ਕੌਮੀ ਘੱਟ-ਗਿਣਤੀ ਕਮਿਸ਼ਨ।*

## ਪੰਜਾਬੀ ਪੱਤਰਕਾਰੀ ਦੇ ਬਾਬਾ ਬੋਹੜ ਗੁਰਬਖਸ਼ ਸਿੰਘ ਬੰਨੋਆਣਾ ਦੀ ਯਾਦ 'ਚ ਸਮਾਗਮ

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਰਿਜਨਲ ਕੈਂਪਸ ਲੱਧੇਵਾਲੀ ਜਲੰਧਰ ਵਿਖੇ ਪ੍ਰੈਸ ਦਿਹਾੜੇ ਸਬੰਧੀ ਕੈਂਪਸ ਦੇ ਪੱਤਰਕਾਰੀ ਤੇ ਜਨ ਸੰਚਾਰ ਵਿਭਾਗ ਵਲੋਂ ਪੰਜਾਬੀ ਪੱਤਰਕਾਰੀ ਦੇ ਬਾਬਾ ਬੋਹੜ ਵਜੋਂ ਜਾਣੇ ਜਾਂਦੇ ਸ. ਗੁਰਬਖਸ਼ ਸਿੰਘ ਬੰਨੋਆਣਾ ਨੂੰ ਸਮਰਪਿਤ ਇਕ ਸਮਾਗਮ ਕਰਵਾਇਆ। ਸਮਾਗਮ 'ਚ ਪ੍ਰੋ. ਪਿਆਰਾ ਸਿੰਘ ਭੋਗਲ ਪ੍ਰਧਾਨ ਪੰਜਾਬੀ ਜਾਗ੍ਰਿਤੀ ਮੰਚ, ਸ. ਸਤਨਾਮ ਸਿੰਘ ਮਾਣਕ ਕਾਰਜਕਾਰੀ ਸੰਪਾਦਕ 'ਅਜੀਤ' ਪ੍ਰਕਾਸ਼ਨ ਸਮੂਹ, ਸ੍ਰੀ ਜਤਿੰਦਰ ਸਿੰਘ ਪੰਨੂੰ ਸੀਨੀਅਰ ਪੱਤਰਕਾਰ ਤੇ ਸ. ਸ਼ਿੰਗਾਰਾ ਸਿੰਘ ਭੁੱਲਰ ਸੀਨੀਅਰ ਪੱਤਰਕਾਰ ਮੁੱਖ ਬੁਲਾਰਿਆਂ ਵਜੋਂ ਸ਼ਾਮਿਲ ਹੋਏ। ਇਸਦੇ ਨਾਲ ਹੀ ਸ. ਉਮਿੰਦਰ ਸਿੰਘ ਜੌਹਲ ਨੇ ਇਸ ਮੌਕੇ ਡਾ. ਲਖਵਿੰਦਰ ਸਿੰਘ ਜੌਹਲ ਦਾ ਬਾਬਾ ਬੰਨੋਆਣਾ ਦੀਆਂ ਯਾਦਾਂ ਸਬੰਧੀ ਪਰਚਾ ਪੜ੍ਹਿਆ। ਵਿਭਾਗ ਮੁੱਖੀ ਡਾ. ਕਮਲੇਸ਼ ਸਿੰਘ ਦੁੱਗਲ ਨੇ ਸਾਰੇ ਆਏ ਹੋਏ ਮਹਿਮਾਨਾਂ ਦਾ ਸਵਾਗਤ ਕੀਤਾ। ਸਮਾਗਮ ਦੇ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਕਾਲਜ ਦੇ ਸਾਬਕਾ ਪ੍ਰਿੰਸੀਪਲ ਸ੍ਰੀਮਤੀ ਸੁਰਿੰਦਰ ਕੌਰ ਮੀਸ਼ਾ ਦਾ ਸਨਮਾਨ ਵੀ ਕੀਤਾ ਗਿਆ। ਸਮਾਗਮ ਨੂੰ ਸੰਬੋਧਨ ਕਰਦੇ ਹੋਏ ਸ. ਪਿਆਰਾ ਸਿੰਘ ਭੋਗਲ ਨੇ ਬਾਬਾ ਬੰਨੋਆਣਾ ਦੇ ਨਾਲ ਬਿਤਾਏ ਆਪਣੇ ਦਿਨਾਂ ਨੂੰ ਯਾਦ ਕੀਤਾ। ਉਨ੍ਹਾਂ ਨੇ ਬਾਬਾ ਜੀ ਦੇ ਪੱਤਰਕਾਰੀ ਦੇ ਸਫਰ ਬਾਰੇ ਵੀ ਚਾਨਣਾ ਪਾਇਆ। ਸ੍ਰੀ ਸਤਨਾਮ ਸਿੰਘ ਮਾਣਕ ਨੇ ਆਪਣੇ ਸੰਬੋਧਨ 'ਚ ਪ੍ਰੈਸ ਦਿਹਾੜੇ ਦੀ ਮਹੱਤਾ ਸਬੰਧੀ ਚਾਨਣਾ ਪਾਇਆ। ਉਨ੍ਹਾਂ ਨੇ ਬਾਬਾ ਬੰਨੋਆਣਾ ਨੂੰ ਯਾਦ ਕਰਦਿਆਂ ਕਿਹਾ ਕਿ ਉਨ੍ਹਾਂ ਦਾ ਪੰਜਾਬੀ ਦੀ ਪੱਤਰਕਾਰੀ ਦੇ ਵਿਚ ਵਿਸ਼ੇਸ਼ ਯੋਗਦਾਨ ਰਿਹਾ ਹੈ। ਉਨ੍ਹਾਂ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਪੱਤਰਕਾਰਾਂ ਦੇ ਵਿਚ ਪ੍ਰਤੀਬੱਧਤਾ ਹੋਣੀ ਬਹੁਤ ਜ਼ਰੂਰੀ ਹੈ। ਸੀਨੀਅਰ ਪੱਤਰਕਾਰ ਸ. ਸ਼ਿੰਗਾਰਾ ਸਿੰਘ ਨੇ ਵੀ ਬਾਬਾ ਬੰਨੋਆਣਾ ਦੇ ਪੰਜਾਬੀ ਪੱਤਰਕਾਰੀ ਦੇ ਵਿਚ ਯੋਗਦਾਨ ਬਾਰੇ ਦੱਸਿਆ। ਸ੍ਰੀ ਜਤਿੰਦਰ ਪੰਨੂੰ ਸੀਨੀਅਰ ਪੱਤਰਕਾਰ ਨੇ ਜਿੱਥੇ ਪੱਤਰਕਾਰੀ ਦੇ ਕਿੱਤੇ ਬਾਰੇ ਵਿਚਾਰ ਪੇਸ਼ ਕੀਤੇ ਉਸਦੇ ਨਾਲ ਹੀ ਉਨ੍ਹਾਂ ਨੇ ਵਿਦਿਆਰਥੀਆਂ ਨੂੰ ਕਿਹਾ ਕਿ ਉਹ ਵੀ ਇਸ ਕਿੱਤੇ ਨੂੰ ਅਪਨਾਉਣ ਤੋਂ ਪਹਿਲਾਂ ਸਿਧਾਂਤਾਂ ਨੂੰ ਜ਼ਰੂਰ ਅਪਨਾਉਣ।

ਇਸ ਮੌਕੇ ਡਾ. ਇੰਦਰਜੀਤ ਸਿੰਘ ਰਜਿਸਟਰਾਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸੀਨੀਅਰ ਪੱਤਰਕਾਰ ਜਗਦੀਸ਼ ਸਿੰਘ ਵਰਿਆਮ, ਸ੍ਰੀਮਤੀ ਹਰਬੀਰ ਕੌਰ ਬੰਨੋਆਣਾ, ਸ੍ਰੀਮਤੀ ਰਘੁਬੀਰ ਕੌਰ, ਪ੍ਰੋ. ਕੁਲਬੀਰ ਸਿੰਘ, ਪੰਜਾਬ ਪ੍ਰੈਸ ਕਲੱਬ ਦੇ ਪ੍ਰਧਾਨ ਸ. ਮੇਜਰ ਸਿੰਘ, ਡਾ. ਐਸ. ਐਸ. ਸੰਘਾ ਵੀ ਹਾਜ਼ਰ ਸਨ। ਸ੍ਰੀ ਸੰਘਾ ਨੇ ਸਾਰਿਆਂ ਦਾ ਧੰਨਵਾਦ ਕੀਤਾ।

# ਉਹ ਔਖੀ ਘੜੀ

—ਡਾ: ਹਰਸ਼ਿੰਦਰ ਕੌਰ, ਐਮ ਡੀ,

ਕਈਆਂ ਨੇ ਸ਼ਾਇਦ ਪੜ੍ਹਿਆ ਹੋਵੇ ਕਿ ਪਿੰਡ ਕੌਲੀ ਨੇੜੇ ਚੰਡੀਗੜ੍ਹ ਤੋਂ ਪਟਿਆਲੇ ਆਉਂਦੀ ਬਸ ੨੯.੭.੨੦੧੨ ਨੂੰ ਪਲਟ ਗਈ ਸੀ ਤੇ ਉਸ ਵਿਚ ੪ ਲੋਕ ਮਰ ਗਏ ਸਨ ਤੇ ੫ ਸੀਰੀਅਸ ਤੌਰ ਉੱਤੇ ਜ਼ਖ਼ਮੀ ਸਨ ਜਿਨ੍ਹਾਂ ਨੂੰ ਬਾਅਦ ਵਿਚ ਪੀ.ਜੀ.ਆਈ. ਚੰਡੀਗੜ੍ਹ ਭੇਜਣਾ ਪਿਆ ਸੀ। ਚਾਲ੍ਹੀ ਹੋਰ ਵੀ ਜ਼ਖ਼ਮੀ ਉਸੇ ਬਸ ਵਿੱਚੋਂ ਸਨ।

ਇਨ੍ਹਾਂ ਵਿੱਚੋਂ ੩੦ ਦੇ ਕਰੀਬ (ਲਾਸ਼ਾਂ ਸਮੇਤ) ਪਹਿਲਾਂ ਰਾਜਿੰਦਰਾ ਹਸਪਤਾਲ, ਪਟਿਆਲਾ ਹੀ ਲਿਆਏ ਗਏ ਸਨ ਜਿੱਥੇ ਹੋਰਨਾਂ ਡਾਕਟਰਾਂ ਦੇ ਨਾਲ ਨਾਲ ਮੇਰੇ ਸਿਰ ਵੀ ਬਤੌਰ ਡਿਪਟੀ ਮੈਡੀਕਲ ਸੁਪਰਡੰਟ ਭਾਰੀ ਜ਼ਿੰਮੇਵਾਰੀ ਸੀ।

ਇਸਤੋਂ ਪਹਿਲਾਂ ਕਿ ਮੈਂ ਅੱਗੇ ਗੱਲ ਤੋਰਾਂ, ਮੈਂ ਇਹ ਦਸ ਦਿਆਂ ਕਿ ਕਾਫੀ ਡਾਕਟਰ ਅੱਜ ਕਲ ਪੰਜਾਬੀ ਵਿਚ ਲਿਖ ਰਹੇ ਹਨ, ਜਿਨ੍ਹਾਂ ਵਿੱਚੋਂ ਕਈਆਂ ਦਾ ਮਰੀਜ਼ਾਂ ਨਾਲ ਕਦੇ ਸਿੱਧੇ ਤੌਰ ਉੱਤੇ ਵਾਹ ਨਹੀਂ ਪੈਂਦਾ।

ਮਸਲਨ, ਪੈਥਾਲੋਜੀ, ਮਾਈਕਰੋਬਾਇਆਲੋਜੀ, ਐਸ.ਪੀ.ਐਮ, ਫਾਰਮਾਕਾਲੋਜੀ, ਆਦਿ। ਕੁੱਝ ਬਹੁਤ ਜ਼ਿਆਦਾ ਰੁਝੇਵੇਂ ਵਾਲੇ ਸਪੈਸ਼ਲਿਸਟ ਹੁੰਦੇ ਹਨ - ਗੈਸਟਰੋਐਂਟਰੋਲੋਜੀ, ਕਾਰਡੀਓਲੋਜੀ, ਮੈਡੀਸਨ, ਬੱਚਿਆਂ ਦੇ ਰੋਗਾਂ ਦੇ ਮਾਹਿਰ, ਸਰਜਰੀ, ਆਰਥੋਪੈਡਿਕਸ, ਆਦਿ।

ਇਸ ਤਰ੍ਹਾਂ ਦੇ ਮਾਹਿਰ ਡਾਕਟਰ ਆਪਣੇ ਮਰੀਜ਼ਾਂ ਨੂੰ ਭੁਗਤਾ ਕੇ ਅਤੇ ਰੁਝੇਵਿਆਂ ਵਿੱਚੋਂ ਸਮਾਂ ਕੱਢ ਕੇ ਥੋੜ੍ਹਾ ਬਹੁਤ ਸ਼ੌਕ ਦੇ ਤੌਰ ਉੱਤੇ ਲਿਖਣ ਲੱਗ ਪਏ ਹਨ ਤਾਂ ਜੋ ਆਪਣੀ ਮਾਂ ਬੋਲੀ ਪ੍ਰਤੀ ਆਪਣਾ ਫਰਜ਼ ਪੂਰਾ ਕਰ ਸਕਣ।

ਕਈ ਵਾਰ ਕਿਸੇ ਏਨੀ ਕਸੂਤੀ ਥਾਂ ਉੱਤੇ ਡਾਕਟਰ ਫਸਿਆ ਹੋ ਸਕਦਾ ਹੈ ਜਿਸ ਬਾਰੇ ਦੂਜੇ ਪਾਸਿਓਂ ਉਸਦਾ ਲੇਖ ਪੜ੍ਹ ਕੇ ਫੋਨ ਕਰਨ ਵਾਲੇ ਨੂੰ ਅੰਦਾਜ਼ਾ ਵੀ ਨਹੀਂ ਹੁੰਦਾ।

ਕੁੱਝ ਅਜਿਹੀ ਹੀ ਹਾਲਤ ਬਾਰੇ ਮੈਂ ਅੱਜ ਜ਼ਿਕਰ ਕਰਨ ਲੱਗੀ ਹਾਂ। ਜਿਸ ਦਿਨ ਦੇ ਐਕਸੀਡੈਂਟ ਬਾਰੇ ਮੈਂ ਗੱਲ ਸ਼ੁਰੂ ਕੀਤੀ ਹੈ, ਉਸੇ ਦਿਨ ਇਕ ਪੰਜਾਬੀ ਦੇ ਅਖ਼ਬਾਰ ਵਿਚ ਮੇਰਾ 'ਮਾਂ' ਦੇ ਉੱਤੇ ਇਕ ਲੇਖ ਛਪਿਆ ਸੀ।

ਜਦੋਂ ਐਕਸੀਡੈਂਟ ਵਾਲੀ ਥਾਂ ਤੋਂ ਫੱਟੜ ਮਰੀਜ਼ ਲਿਆਉਣੇ ਸ਼ੁਰੂ ਕੀਤੇ ਗਏ ਤਾਂ ੧੦੮ ਐਂਬੁਲੈਂਸਾਂ ਅੰਦਰ ਵੀ ਤੇ ਐਮਰਜੈਂਸੀ ਅੰਦਰ ਵੀ ਚੁਫੇਰੇ ਸਾਰਾ ਲਹੂ ਹੀ ਲਹੂ ਵਗਿਆ ਪਿਆ ਸੀ।

ਉਨ੍ਹਾਂ ਵਿੱਚੋਂ ਇਕ ਬੰਦਾ ਬਿਲਕੁਲ ਮਰਨ ਕਿਨਾਰੇ ਸੀ ਤੇ ਉਸ ਲਈ ਇਕਦਮ ਦਵਾਈਆਂ ਮੁਹੱਈਆ ਕਰਵਾ ਕੇ ਇਲਾਜ ਸ਼ੁਰੂ ਕਰਵਾਉਣਾ ਸੀ ਤੇ ਕਈਆਂ ਦੇ ਪਲਸਤਰ ਜਾਂ ਗੁਲੂਕੋਜ਼ ਲੱਗਣਾ ਸੀ, ਦਰਦ ਦੇ ਟੀਕੇ, ਕਈਆਂ ਦੇ ਟਾਂਕੇ ਅਤੇ ਹੋਰ ਸਰਜਰੀ ਹੋਣ ਦੀ ਲੋੜ ਸੀ। ਕੁੱਝ ਸਿਰ ਦੀਆਂ ਸੱਟਾਂ ਕਾਰਣ ਬੇਹੋਸ਼ ਹੋਣ ਦੇ ਨੇੜੇ ਸਨ ਤੇ ਉਨ੍ਹਾਂ ਦੇ ਹੋਸ਼ ਵਿਚ ਰਹਿੰਦੇ ਰਹਿੰਦੇ ਉਨ੍ਹਾਂ ਦੇ ਐਡਰੈੱਸ ਤੇ ਫ਼ੋਨ ਨੰਬਰ ਨੋਟ ਕਰਨੇ ਜ਼ਰੂਰੀ ਸਨ ਤਾਂ ਜੋ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਸੁਣੇਹਾ ਭੇਜਿਆ ਜਾ ਸਕਦਾ ।



ਅਜਿਹੀ ਹਾਲਤ ਵਿਚ ਚੁਫੇਰੇ ਪੂਰੇ ਹਸਪਤਾਲ ਵਿੱਚੋਂ ਹੋਰ ਦਰਜਾ ਚਾਰ, ਦਰਜਾ ਤਿੰਨ ਤੇ ਨਰਸਾਂ, ਫਾਰਮਾਸਿਸਟਾਂ ਆਦਿ ਸੱਦਣ ਲਈ ਮੋਬਾਈਲ ਫ਼ੋਨ ਵੀ ਵਰਤੋਂ ਬਹੁਤ ਲਾਜ਼ਮੀ ਸੀ ਤੇ ਵੱਖੋ ਵਖਰਿਆਂ ਐਮਰਜੈਂਸੀ ਦੇ ਕਮਰਿਆਂ ਵਿੱਚੋਂ ਇਕ ਦੂਜੇ ਨਾਲ ਤਾਲਮੇਲ ਰੱਖਣ ਲਈ ਵੀ ਲਗਾਤਾਰ ਫ਼ੋਨ ਦੀ ਵਰਤੋਂ ਕੀਤੀ ਜਾ ਰਹੀ ਸੀ।

ਇਕ ਲਾਸ਼ ਨੂੰ ਪੋਸਟਮਾਰਟਮ ਲਈ ਮੋਰਚਰੀ ਵਿਚ ਭੇਜਣ ਵਾਸਤੇ ਟਰਾਲੀ ਉੱਤੇ ਪਾਉਣਾ ਸੀ। ਇੱਕ ਬੰਦਾ ਘਟ ਰਹਿ ਗਿਆ ਤਾਂ ਮੈਂ ਹੀ ਉਸਦੇ ਮੋਢੇ ਤੋਂ ਚੁੱਕ ਕੇ ਦੂਜੇ ਪਾਸੇ ਪਾਉਣ ਲਈ ਬਾਕੀ ਤਿੰਨਾਂ ਨਾਲ ਮਦਦ ਕਰਨ ਲਗ ਪਈ।

ਏਨੇ ਨੂੰ ਮੇਰਾ ਮੋਬਾਈਲ ਵੱਜਿਆ ਤੇ ਮੈਂ ਮੋਢਾ ਟੇਢਾ ਕਰ ਕੇ ਸੁਣਨ ਲੱਗੀ। ਅੱਗੋਂ ਕੋਈ ਬੋਲਿਆ, " ਮੈਂ ਫਲਾਣੇ ਸ਼ਹਿਰ ਤੋਂ ਨਾਮਵਰ ਲੇਖਕ ਬੋਲ ਰਿਹਾ। ਜਿਹੜਾ ਅੱਜ ਦਾ ਤੁਹਾਡਾ ਲੇਖ ਛਪਿਆ ਹੈ, ਉਸੇ ਵਿਸ਼ੇ ਉੱਤੇ ਮੈਂ ਇਕ ਕਵਿਤਾ ਲਿਖੀ ਹੈ। ਤੁਹਾਨੂੰ ਹੁਣੇ ਸੁਣਾਉਣੀ ਚਾਹੁੰਦਾਂ। "

ਮੈਂ ਨਿਮਰਤਾ ਸਹਿਤ ਕਿਹਾ ਕਿ ਹਾਲੇ ਮੈਨੂੰ ਵਿਹਲ ਨਹੀਂ। ਮੈਂ ਐਮਰਜੈਂਸੀ ਵਿਚ ਹਾਂ। ਏਨਾ ਕਹਿ ਕੇ ਮੈਂ ਫ਼ੋਨ ਬੰਦ ਕਰ ਦਿੱਤਾ। ਓਨੀ ਦੇਰ ਨੂੰ ਹੋਰ ਸਮਾਨ ਮੰਗਵਾਉਣ ਲਈ ਇਕ ਨਰਸ ਨੇ ਫ਼ੋਨ ਕੀਤਾ ਤੇ ਮੈਂ ਫੇਰ ਅਗਲੇ ਬੰਦੇ ਨੂੰ ਫ਼ੋਨ ਕਰ ਕੇ ਸਮਾਨ ਮੰਗਵਾਇਆ। ਉਸੇ ਵੇਲੇ ਹੋਰ ਟਰਾਲੀਆਂ ਦੀ ਮਰੀਜ਼ਾਂ ਨੂੰ ਪੀ.ਜੀ.ਆਈ ਭੇਜਣ ਲਈ ਮੰਗ ਉੱਠੀ। ਉਸ ਲਈ ਭਜ ਕੇ ਮੈਂ ਅਗਲੇ ਕਮਰੇ ਵਿਚ ਗਈ ਤੇ ਨਾਲ ਇਕ ਹੋਰ ਦਰਜਾ ਚਾਰ ਕਰਮਚਾਰੀ ਲੈ ਕੇ ਮੈਂ ਆਪ ਹੀ ਉਸ ਟਰਾਲੀ ਨੂੰ ਧੱਕ ਕੇ ਲਿਆ ਰਹੀ ਸੀ ਕਿ ਫ਼ੋਨ ਫੇਰ ਵੱਜ ਪਿਆ। ਉਹੀ ਸੱਜਣ ਫੇਰ ਬੋਲ ਰਹੇ ਸਨ, " ਹੋਰਨਾਂ ਨਾਲ ਗੱਲ ਕਰਨ ਨੂੰ ਵਿਹਲ ਹੈ ਤੇ ਮੇਰੇ ਨਾਲ ਗੱਲ ਕਰਨ ਦੀ ਨਹੀਂ? ਉਦੋਂ ਦਾ ਮੈਂ ਦੁਬਾਰਾ ਫ਼ੋਨ ਕਰੀ ਜਾ ਰਿਹਾ ਹਾਂ ਤੇ ਬਿਜ਼ੀ ਟੋਨ ਆ ਰਹੀ ਹੈ। ਸਿਰਫ ਮੇਰੀ ਕਵਿਤਾ ਸੁਣਨ ਲਈ ਵਿਹਲ ਨਹੀਂ। "

ਮੈਂ ਫਿਰ ਦੱਸਿਆ ਕਿ ਏਥੇ ਐਕਸੀਡੈਂਟ ਵਾਲੇ ਫੱਟੜ ਕੇਸ ਪਹੁੰਚੇ ਹੋਏ ਹਨ ਜਿਨ੍ਹਾਂ ਵਿੱਚੋਂ ਕੁੱਝ ਮਰਨ ਕਿਨਾਰੇ ਹਨ।

ਮੈਂ ਵਾਕਈ ਇਸ ਵੇਲੇ ਕਵਿਤਾ ਨਹੀਂ ਸੁਣ ਸਕਦੀ। ਏਨਾ ਕਹਿ ਕੇ ਅੱਗੋਂ ਗੱਲ ਕਰਨ ਦਾ ਵਕਤ ਨਹੀਂ ਸੀ ਸੋ ਮੈਂ ਫ਼ੋਨ ਫੇਰ ਕਟ ਦਿੱਤਾ।

ਉੱਥੇ ਖੜ੍ਹੇ ਅਨੇਕ ਮੀਡੀਆ ਕਰਮੀ, ਪੁਲਿਸ ਕਰਮੀ, ਐਸ.ਡੀ.ਐਮ., ਰੈਡ ਕਰਾਸ ਦੇ ਅਧਿਕਾਰੀ, ਏ.ਡੀ. ਸੀ., ਆਦਿ ਸਭ ਇਸਦੇ ਗਵਾਹ ਹੋਣਗੇ ਕਿ ਉੱਥੇ ਉਸ ਸਮੇਂ ਕੀ ਮਾਹੌਲ ਸੀ ਜਿੱਥੇ ਰਿਸ਼ਤੇਦਾਰ ਵੀ ਰੋਂਦੇ ਚੀਕਦੇ ਆਪਣਿਆਂ ਨੂੰ ਲੱਭਦੇ ਫਿਰਦੇ ਸਨ। ਭੀੜ ਕਾਰਣ ਮੋਢੇ ਨਾਲ ਮੋਢਾ ਪਿਆ ਵੱਜਦਾ ਸੀ ਤੇ ਚੁਫੇਰੇ ਚੀਕ-ਚਿਹਾੜਾ ਮਚਿਆ ਪਿਆ ਸੀ।

ਪੰਜ ਸਤ ਮਿੰਟ ਬਾਅਦ ਹੀ ਫੇਰ ਉਹੀ ਸੱਜਣ ਫ਼ੋਨ ਕਰਨ ਲੱਗ ਪਏ ਤਾਂ ਮੈਂ ਆਪਣੇ ਕੋਲ ਖੜ੍ਹੇ ਕਲਰਕ ਨੂੰ ਫ਼ੋਨ ਫੜਾ ਕੇ ਕਿਹਾ ਕਿ ਉਸ ਸੱਜਣ ਨੂੰ ਫ਼ੋਨ ਉੱਤੇ ਇੱਥੋਂ ਦੇ ਹਾਲਾਤ ਸਮਝਾ ਕੇ ਦੋ ਘੰਟੇ ਬਾਅਦ ਫ਼ੋਨ ਕਰਨ ਲਈ ਕਹਿ।

ਦੋ ਮਿੰਟ ਬਾਅਦ ਹੀ ਕਲਰਕ ਮੇਰੇ ਕੋਲ ਫ਼ੋਨ ਫੜ੍ਹ ਲਿਆਇਆ ਤੇ ਕਹਿਣ ਲੱਗਿਆ, " ਕੋਈ ਬਾਹਲਾ ਈ ਅਜੀਬ ਬੰਦਾ ਐ। ਮੈਂ ਦੱਸੀ ਜਾਂਦਾ ਕਿ ਇੱਥੇ ਮਾਹੌਲ ਬਹੁਤ ਖ਼ਰਾਬ ਐ ਤੇ ਮੈਨੂੰ ਕਹਿੰਦੇ ਕਵਿਤਾ ਨਾ ਸੁਣਨ ਪਿੱਛੇ ਬਹਾਨੇ ਘੜ੍ਹਦੇ ਪਏ ਓ। "

ਮੈਂ ਕਿਹਾ ਚਲ ਛੱਡ, ਆਪਾਂ ਆਪਣਾ ਹੁਣ ਦਾ ਕੰਮ ਨਿਪਟਾਈਏ। ਫੇਰ ਘੱਟੋ ਦਸ ਵਾਰ ਹੋਰ ਉਨ੍ਹਾਂ ਦੋ ਕੁ ਘੰਟਿਆਂ ਵਿਚ ਉਸੇ ਬੰਦੇ ਦਾ ਫੋਨ ਆਇਆ ਪਰ ਮੈਂ ਬਿਨ੍ਹਾਂ ਸੁਣੇ ਕਟ ਦਿੱਤਾ।

ਜਦੋਂ ਤਿੰਨ ਕੁ ਘੰਟੇ ਬਾਅਦ ਸਾਰਾ ਕੰਮ ਨਿਪਟਾ ਕੇ ਮੈਂ ਕਾਰ ਉੱਤੇ ਵਾਪਸ ਘਰ ਵੱਲ ਨੂੰ ਤੁਰੀ ਤਾਂ ਉਸੇ ਸਮੇਂ ਉਸ ਆਪਣੇ ਆਪ ਨੂੰ ਨਾਮਵਰ ਕਹਿੰਦੇ ਲਿਖਾਰੀ ਦਾ ਫੇਰ ਫ਼ੋਨ ਆ ਗਿਆ। ਏਨੇ ਸਾਰੇ ਫੱਟੜ ਮਰੀਜ਼ ਤੇ ਕੁੱਝ ਲਾਸ਼ਾਂ ਸਾਂਭ ਕੇ ਥਕਾਵਟ ਤੇ ਦੁਖ ਨਾਲ ਮੇਰਾ ਮਾਨਸਿਕ ਤੇ ਸਰੀਰਕ ਸੰਤੁਲਨ ਵਿਗੜਿਆ ਪਿਆ ਸੀ। ਥੱਕੀ ਜਿਹੀ ਅਵਾਜ਼ ਨਾਲ ਮੈਂ ਹੌਲੇ ਕਿਹਾ ਤਾਂ ਅੱਗੋਂ ਉਹ ਸੱਜਣ ਮੈਨੂੰ ਖਾਣ ਵੱਢਣ ਨੂੰ ਪਏ, " ਜੇ ਫ਼ੋਨ ਸੁਣਨਾ ਨਹੀਂ ਹੁੰਦਾ ਤਾਂ ਅਖ਼ਬਾਰ ਵਿਚ ਫ਼ੋਨ ਨੰਬਰ ਛਾਪਦੇ ਕਿਉਂ ਹੋ? ਦੋ ਹਰਫ਼ ਲਿਖਣੇ ਕੀ ਆ ਗਏ, ਤੁਹਾਡਾ ਦਿਮਾਗ਼ ਸੱਤਵੇਂ ਅਸਮਾਨ ਉੱਤੇ ਪਹੁੰਚ ਗਿਆ ਹੈ। ਹੋਰ ਕਿਸੇ ਨੂੰ ਲਿਖਾਰੀ ਸਮਝਦੇ ਹੀ ਨਹੀਂ। ਮੈਂ ਤਿੰਨ ਘੰਟਿਆਂ ਤੋਂ ਫ਼ੋਨ ਕਰਦਾ ਪਿਆਂ। ਤੁਹਾਡੀ ਕੱਟਣ ਦੀ ਜੁਅਰਤ ਕਿਵੇਂ ਹੋਈ। ਜੇ ਮੈਂ ਤੁਹਾਡੇ ਵਿਰੁੱਧ ਅਖ਼ਬਾਰ ਵਿਚ ਲੇਖ ਲਿਖ ਦਿੱਤਾ ਤਾਂ ਤੁਹਾਡਾ ਕੁੱਝ ਨਹੀਂ ਰਹਿਣਾ। "

ਕਾਰ ਚਲਾਉਂਦੀ ਹੀ ਮੈਂ ਫ਼ੋਨ ਕੰਨ ਨੂੰ ਲਾ ਕੇ ਉਸਨੂੰ ਕਿਹਾ ਬਈ ਤੁਸੀਂ ਆਪਣੀ ਕਵਿਤਾ ਸੁਣਾ ਲਵੋ ਤੇ ਮਨ ਦੀ ਭੜਾਸ ਕੱਢ ਲਵੋ।

ਪੂਰੀ ਕਵਿਤਾ ਤਾਂ ਇਸ ਵੇਲੇ ਮੈਨੂੰ ਯਾਦ ਨਹੀਂ ਕਿ ਮੈਨੂੰ ਕੀ ਸੁਣਾਇਆ ਗਿਆ ਪਰ ਕੁੱਝ ਟੁਟਵੇਂ ਅੰਸ਼ ਮੈਂ ਦਸ ਦਿੰਦੀ ਹਾਂ -

" ਗਾਂ ਤੇ ਮਾਂ ਮੈਂ ਇੱਕੋ ਸਮਾਨ ਸਮਝਦਾ ਹਾਂ।

. . . . . .

ਉਹ ਗਲੀ ਦੇ ਕੋਨੇ ਉੱਤੇ ਖੜੀ ਗਾਂ

. . . . . .

ਉਸਨੇ ਪਹਿਲਾਂ ਪੂਛ ਹਿਲਾਈ
ਫੇਰ ਕੰਨ
ਤੇ ਫੇਰ ਅੱਖ ਝਪਕਾਈ

. . . . . .

ਮੈਂ ਤਕਦਾ ਰਿਹਾ ਉਸ ਦੀਆਂ ਮਾਸੂਮ ਅੱਖਾਂ
ਤੇ ਉਸਦਾ ਪੂਛ ਹਿਲਾਉਣਾ
ਤੇ ਫੇਰ ਕੰਨ ਝਟਕਣੇ

. . . . . . . .

ਮੈਂ ਇਸੇ ਲਈ ਮਾਂ ਤੇ ਗਾਂ ਇਕ ਸਮਾਨ ਸਮਝਦਾ ਹਾਂ। "

" ਹੁਣ ਦੱਸੋ ਕਦੇ ਸੁਣੀ ਜੇ ਏਨੀ ਦਮਦਾਰ ਕਵਿਤਾ? ਇਸ ਬਾਰੇ ਹੁਣ ਦੋ ਹਰਫ਼ ਲਿਖ ਕੇ ਕਿਸੇ ਅਖ਼ਬਾਰ ਵਿਚ ਮੇਰੇ ਬਾਰੇ ਜ਼ਿਕਰ ਕਰ ਦਇਓ"। ਏਨਾ ਕਹਿ ਕੇ ਉਹ ਸੱਜਣ ਬਸ ਕਰ ਗਏ।

ਇਹ ਹੁਣ ਮੇਰੇ ਪਾਠਕ ਹੀ ਫੈਸਲਾ ਕਰਨ ਕਿ ਮੈਂ ਐਮਰਜੈਂਸੀ ਵਿਚ ਫ਼ੋਨ ਕੱਟਣ ਵਿਚ ਕਿੰਨੀ ਕੁ ਗ਼ਲਤ ਸੀ। ਇਸਤੋਂ ਬਾਅਦ ਮੈਂ ਜਵਾਬ ਤਾਂ ਕੋਈ ਨਾ ਦਿੱਤਾ ਸਿਰਫ਼ ਦਿਲ ਵਿਚ ਹੀ ਸੋਚਿਆ ਕਿ ਰਬ ਕਰੇ ਤੁਹਾਡਾ ਕਦੇ ਐਕਸੀਡੈਂਟ ਨਾ ਹੋਵੇ ਤੇ ਨਾ ਹੀ ਬੀਮਾਰੀ ਵੇਲੇ ਅੱਗੋਂ ਤੁਹਾਡਾ ਇਲਾਜ ਕਰ ਰਿਹਾ ਡਾਕਟਰ ਤੁਹਾਡਾ ਇਲਾਜ ਛਡ ਕੇ ਫੋਨ ਉੱਤੇ ਦੂਜਿਆਂ ਦੀਆਂ ਕਵਿਤਾਵਾਂ ਸੁਣਦਾ ਰਹੇ!

ਮੈਂ ਇਹ ਲੇਖ ਕਿਸੇ ਦਾ ਅਪਮਾਨ ਕਰਨ ਲਈ ਉੱਕਾ ਹੀ ਨਹੀਂ ਲਿਖਿਆ, ਸਿਰਫ਼ ਫ਼ੋਨ ਕਰਨ ਵਾਲਿਆਂ ਨੂੰ ਇਹ ਇਹਸਾਸ ਦੁਆਉਣ ਲਈ ਲਿਖਿਆ ਹੈ ਕਿ ਇੱਕਲੇ ਡਾਕਟਰ ਹੀ ਨਹੀਂ, ਕਈ ਵਾਰ ਕੋਈ ਹੋਰ ਵੀ ਦੂਜੇ ਪਾਸੇ ਵਾਲਾ ਬੰਦਾ ਕਿਸੇ ਨਾਜ਼ੁਕ ਸਥਿਤੀ ਜਾਂ ਔਖੀ ਘੜੀ ਵਿੱਚੋਂ ਲੰਘ ਰਿਹਾ ਹੋ ਸਕਦਾ ਹੈ, ਇਸੇ ਲਈ ਆਪਾਂ ਸਾਰੇ ਦੂਜੇ ਕੋਲੋਂ ਇਜਾਜ਼ਤ ਲੈ ਕੇ ਗੱਲ ਸ਼ੁਰੂ ਕਰ ਲਿਆ ਕਰੀਏ ਤਾਂ ਚੰਗੀ ਗੱਲ ਹੈ!

*ਬੱਚਿਆਂ ਦੀ ਮਾਹਿਰ,*
*੨੮, ਪ੍ਰੀਤ ਨਗਰ, ਲੋਅਰ ਮਾਲ, ਪਟਿਆਲਾ।*
*ਫੋਨ ਨੰ: ੦੧੭੫-੨੨੧੬੭੮੩*

# ਹੱਡੀਂ ਹੰਢਾਏ ਅਨੁਭਵ ਦੀ ਕਹਾਣੀ-੨

—ਵਰਿਆਮ ਸਿੰਘ ਸੰਧੂ

....ਬਾਪੂ ਚੰਦਾ ਸਿੰਘ ਤਾਂ ਕੱਚੀ ਬੈਠਕ ਵਿੱਚ ਬੈਠ ਕੇ ਆਰਾਮ ਕਰਦਾ, ਬਾਜ਼ਾਰ ਵਿਚੋਂ ਲੰਘਦੇ ਆਉਂਦੇ ਦੀ 'ਸਾਹਬ-ਸਲਾਮ' ਸੁਣਦਾ ਅੰਦਰ ਲੰਘ ਆਏ ਨਾਲ ਗੱਲ-ਬਾਤ ਕਰਦਾ। ਕਦੀ ਕਦੀ ਬਾਪੂ ਹਕੀਕਤ ਸਿੰਘ ਤੇ ਬਾਪੂ ਚੰਦਾ ਸਿੰਘ ਦੀ ਆਪਸ ਵਿੱਚ ਨੋਕ-ਝੋਕ ਵੀ ਚੱਲਦੀ ਰਹਿੰਦੀ। ਬਾਪੂ ਹਕੀਕਤ ਸਿੰਘ ਬੈਠਕ ਵਿੱਚ ਵੱਡੇ ਪਾਵਿਆਂ ਵਾਲੇ ਮੰਜੇ 'ਤੇ ਲੇਟੇ ਬਾਪੂ ਚੰਦਾ ਸਿੰਘ ਨੂੰ ਆਪਣੇ ਸੁਭਾ ਮੁਤਾਬਕ ਛੇੜਦਾ, "ਬੱਲੇ! ਬੱਲੇ!! ਭਈ, ਆਹ ਤਾਂ ਸਾਡੇ ਭਾਈਆ ਜੀ ਲੰਮੇ ਪਏ ਨੇ? ਵਾਹ ਬਈ! ਭਾਈਏ ਭਲਾ ਐਹੋ ਜਿਹੇ ਹੁੰਦੇ ਨੇ? ਮੂੰਹ ਵੇਖ ਭਾਈਏ ਸਾਡੇ ਦਾ, ਜਿਵੇਂ ਬੁਝਿਆ ਹੋਇਆ ਟੁੱਟਾ ਦੀਵਾ ਹੁੰਦੈ ਪਤਾ ਨਹੀਂ ਇਹੋ ਜਿਹਾ ਭਾਈਆ ਪਸੰਦ ਕੀਹਨੇ ਕਰ ਲਿਆ ਸੀ?"

ਬਾਪੂ ਚੰਦਾ ਸਿੰਘ ਸੁਭਾ ਦਾ ਕੜੰਘਾ ਸੀ ਉਸਨੂੰ ਇਹੋ ਜਿਹੇ ਮਖੌਲ ਪਸੰਦ ਨਹੀਂ ਸਨ ਉਂਜ ਵੀ ਉਹ ਹਕੀਕਤ ਸਿੰਘ ਤੋਂ ਉਮਰੋਂ ਵੱਡਾ ਸੀ ਅਤੇ ਉਸਦਾ ਭਣਵੱਈਆ ਹੋਣ ਦੇ ਨਾਤੇ ਆਦਰ ਦੀ ਥਾਂ ਸੀ ਉਹ ਖਿਝਦਾ, "ਭੌਂਕ ਨਾ ਕੁੱਤਿਆ। ਇਹ ਤੇਰਾ ਭਣਵੱਈਆ ਤੇਰੇ ਪਿਓ ਕੰਜਰ ਨੇ ਪਸੰਦ ਕੀਤਾ ਸੀ।"

ਹਕੀਕਤ ਸਿੰਘ 'ਤੇ ਇਸਦਾ ਕੋਈ ਅਸਰ ਨਾ ਹੁੰਦਾ। ਉਹ ਹੱਸ ਕੇ ਆਖਦਾ, "ਬੜੀ ਗਰਮੀ ਹੈ ਬਈ ਸਾਡੇ ਭਾਈਏ ਵਿਚ। ਜਦੋਂ ਪੀਣੀ ਢਿੱਡ ਫੂਕਣੀ ਹੋਈ ਤਾਂ ਗਰਮੀ ਤਾਂ ਆਪੇ ਹੋਣੀ ਹੋਈ ਭਾਈਆ, ਕਿਤੇ ਸੇਰ ਦੁੱਧ ਪੀਆ ਕਰ, ਪਾ ਅੱਧ ਪਾ ਘਿਓ ਖਾਇਆ ਕਰ ਤੇਰੇ ਤੇ ਰੁਹਾਨਗੀ ਆਏ ਚਾਹ ਨਾਲ ਤਾਂ ਸਾਡੇ ਭਾਈਏ ਦਾ ਫੁੱਲ ਲੁਸ ਗਿਐ।"

"ਤੈਨੂੰ ਸਿਵਾਇ ਖਾਣ ਤੋਂ ਹੋਰ ਕੋਈ ਦੂਜੀ ਗੱਲ ਆਉਂਦੀ ਵੀ ਹੈ? ਠੇਠਰ ਕਿਸੇ ਥਾਂ ਦਾ।"

ਬਾਜ਼ਾਰ ਵਿੱਚ ਕੋਈ ਆਉਂਦਾ ਜਾਂਦਾ ਬੈਠਕ ਵਿੱਚ ਵੀ ਲੰਘ ਆਉਂਦਾ ਤੇ ਦੋਵਾਂ ਦੀ ਨੋਕ-ਝੋਕ ਦਾ ਆਨੰਦ ਮਾਣਦਾ।

ਹਕੀਕਤ ਸਿੰਘ ਕਦੀ ਬਾਪੂ ਚੰਦਾ ਸਿੰਘ ਨੂੰ ਆਖਦਾ, "ਬੱਲੇ ਭਈ, ਆਹ ਬੈਠੇ ਜੇ ਖੋਤੀਆਂ ਵਾਲੇ ਸਰਦਾਰ ਘੋੜਿਆਂ ਵਾਲੇ ਸਰਦਾਰਾਂ ਦਾ ਭਣਵੱਈਆ ਖੋਤੀਆਂ ਵਾਲਾ ਸਰਦਾਰ।"

"ਸ਼ਰਮ ਕਰ ਓ ਕੁਛ; ਸ਼ਰਮ ਕਰ ਅਸੀਂ ਵੀ ਕਦੀ ਆਪਣੇ ਘਰ ਸਰਦਾਰ ਹੁੰਦੇ ਸਾਂ।" ਬਾਪੂ ਨੂੰ ਪਾਕਿਸਤਾਨ ਵਿੱਚ ਰਹਿ ਗਏ ਆਪਣੇ ਘਰ ਅਤੇ ਜ਼ਮੀਨ-ਜਾਇਦਾਦ ਦਾ ਅਜੇ ਵੀ ਵਿਗੋਚਾ ਸੀ।



ਹਕੀਕਤ ਸਿੰਘ ਹੁਰਾਂ ਦਾ ਪਰਿਵਾਰ ਘੋੜੇ ਪਾਲਣ ਵਾਲਿਆਂ ਦੇ ਪਰਿਵਾਰ ਵਜੋਂ ਮਸ਼ਹੂਰ ਸੀ ਉਸਦਾ ਦਾਦਾ ਅਤੇ ਪਿਓ ਤਾਂ ਘੋੜੇ ਪਾਲਦੇ ਹੀ ਰਹੇ ਸਨ, ਹਕੀਕਤ ਸਿੰਘ ਵੀ ਬੜਾ ਚਿਰ ਸ਼ਾਨ ਘੋੜੇ ਪਾਲਦਾ ਰਿਹਾ ਸੀ। ਨੇੜਲੇ ਪਿੰਡਾਂ ਤੋਂ ਸਾਡੇ ਪਿੰਡ ਸੌਦਾ-ਸੂਤ ਖ਼ਰੀਦਣ ਲਈ ਆਉਣ ਵਾਲੇ ਲੋਕ ਆਪਣੇ ਘੋੜੀਆਂ ਜਾਂ ਘੋੜੇ ਸਾਡੀ ਹਵੇਲੀ ਵਿੱਚ ਬੰਨ੍ਹਦੇ ਸਨ। ਜਿਵੇਂ ਅੱਜ ਕੱਲ੍ਹ ਕਾਰਾਂ ਦੀ ਪਾਰਕਿੰਗ ਲਈ ਥਾਂ ਲੋੜੀਂਦੀ ਹੈ ਉਦੋਂ ਘੋੜੀਆਂ-ਘੋੜਿਆਂ ਨੂੰ ਠਹਿਰਾਉਣ ਲਈ ਵੀ 'ਪਾਰਕਿੰਗ-ਲੌਟ' ਦੀ ਜ਼ਰੂਰਤ ਹੁੰਦੀ ਸੀ। ਆਉਣ ਵਾਲਿਆਂ ਲਈ ਸਾਡੀ ਹਵੇਲੀ ਦੇ ਦਰਵਾਜ਼ੇ ਖੁੱਲ੍ਹੇ ਹੁੰਦੇ ਸਨ। ਆਏ ਗਏ ਨੂੰ ਪੀਣ ਲਈ ਪਾਣੀ-ਧਾਣੀ ਵੀ ਮਿਲਦਾ ਸੀ। ਬਾਪੂ ਹਕੀਕਤ ਸਿੰਘ ਨਵੇਂ ਆਏ ਘੋੜੇ-ਘੋੜੀ ਦੇ ਦੰਦ ਵੇਖ ਕੇ ਉਸਦੀ ਅਸਲੀ ਉਮਰ ਦੱਸ ਦਿੰਦਾ ਸੀ। ਲੋਕ ਦੂਰ ਦੂਰ ਤੋਂ ਅਜੇ ਵੀ ਆਪਣੇ ਬੀਮਾਰ ਹੋ ਗਏ ਘੋੜੇ-ਘੋੜੀ ਲਈ ਉਸ ਕੋਲੋਂ ਇਲਾਜ ਦੇ ਟੋਟਕੇ ਲੈਣ ਆਉਂਦੇ ਰਹਿੰਦੇ ਸਨ। ਇਹ ਕਾਰਗਰ ਟੋਟਕੇ ਉਸਨੇਂ ਪੀੜ੍ਹੀ-ਦਰ-ਪੀੜ੍ਹੀ ਆਪਣੇ ਵਡੇਰਿਆਂ ਤੋਂ ਲਏ ਸਨ। ਉਹਨਾਂ ਦੀ ਅੱਲ 'ਘੋੜਿਆਂ ਵਾਲੇ ਸਰਦਾਰ' ਪਈ ਹੋਈ ਸੀ। ਵਾਹੀ ਕਰਨ ਸਮੇਂ ਅਸੀਂ ਪੱਠੇ ਢੋਣ ਲਈ ਅਕਸਰ ਬੋਤੀ ਹੀ ਰੱਖਦੇ ਸਾਂ ਪਰ ਇੱਕ ਵਾਰ ਪੁਰਾਣੀ ਬੋਤੀ ਵੇਚਣ ਅਤੇ ਨਵੀਂ ਖਰੀਦਣ ਤੋਂ ਪਹਿਲਾਂ ਦੇ ਵਿਚਕਾਰਲੇ ਸਮੇਂ ਵਿੱਚ ਸਾਨੂੰ ਕੁੱਝ ਸਮਾਂ ਪੱਠੇ ਢੋਣ ਲਈ ਇੱਕ ਖੋਤੀ ਵੀ ਰੱਖਣੀ ਪਈ ਸੀ ਬਾਪੂ ਦੇ ਤ੍ਹਾਨਿਆਂ ਤੋਂ ਤੰਗ ਆ ਕੇ ਸਾਨੂੰ ਨਵੀਂ ਬੋਤੀ ਖ਼ਰੀਦਣੀ ਪਈ।

ਬਾਪੂ ਬਿਸ਼ਨ ਸਿੰਘ ਨੇ ਮਾਲ-ਡੰਗਰ ਚਾਰਨ ਦਾ ਕੰਮ ਸੰਭਾਲ ਲਿਆ ਸੀ। ਉਹ ਭਗਤ ਕਿਸਮ ਦਾ ਸਿੱਧੜ ਬੰਦਾ ਸੀ ਸ਼ਾਮ ਨੂੰ ਉਹ ਜਦੋਂ ਮਾਲ ਲੈ ਕੇ ਵਾਪਸ ਆਉਂਦਾ ਤਾਂ ਉਸਦੇ ਹੱਥ ਵਿੱਚ ਪੰਜਾਹ-ਸੌ ਦਾਤਣਾ ਦਾ ਥੱਬਾ ਹੁੰਦਾ। ਉਹ ਬਾਜ਼ਾਰ ਵਿਚੋਂ ਲੰਘਦਾ ਤਾਂ ਹਰੇਕ ਦੁਕਾਨਦਾਰ ਨੂੰ ਆਵਾਜ਼ ਮਾਰ ਕੇ ਦਾਤਣ ਦਿੰਦਾ ਸਾਰੀ ਦਿਹਾੜੀ ਉਹ

ਕਿੱਕਰਾਂ ਦੀਆਂ ਟਾਹਣੀਆਂ ਛਾਂਗਦਾ ਰਹਿੰਦਾ ਤੇ ਛਿੱਲ ਤਰਾਸ਼ ਕੇ ਬੜੀ ਰੀਝ ਨਾਲ ਦਾਤਣਾ ਬਣਾਉਂਦਾ। ਲੋਕ ਉਸਨੂੰ 'ਰੱਬ ਜੀ' ਆਖਣ ਲੱਗ ਪਏ ਸਨ ਹਰ ਰੋਜ਼ ਹਰੇਕ ਨੂੰ ਦਾਤਣ ਦੇਣਾ ਪੁੰਨ ਦਾ ਕੰਮ ਸੀ। ਲੋਕ ਘਰੋਂ ਆਵਾਜ਼ ਮਾਰ ਵੀ ਉਸਤੋਂ ਦਾਤਣ ਲੈਣ ਆਉਂਦੇ ਉਸਦੇ ਹਿੱਸੇ ਦੀ ਜ਼ਮੀਨ ਮਲੋਟ ਨੇੜਲੇ ਪਿੰਡ 'ਸਾਉਂਕੇ' ਵਿਖੇ ਅਲਾਟ ਹੋਈ ਸੀ। ਉਸਦਾ ਹਿੱਸਾ ਠੇਕਾ ਵੀ ਮੇਰੇ ਇਹ ਦੋਵੇਂ ਦਾਦੇ ਜਾ ਕੇ ਲਿਆਉਂਦੇ ਸਨ ਇੱਕ ਤਰੀਕੇ ਨਾਲ ਬਾਪੂ ਬਿਸ਼ਨ ਸਿੰਘ ਦੀ ਜ਼ਮੀਨ ਵੀ ਸਾਡੇ ਕੋਲ ਸੀ।

ਪਰ ਅਸਲੀਅਤ ਇਹ ਸੀ ਕਿ ਸਾਡਾ ਹੱਥ ਹੁਣ ਖੁੱਲ੍ਹਾ ਨਹੀਂ ਸੀ ਰਹਿ ਗਿਆ। ਮੇਰਾ ਪਿਓ ਮਾਰ-ਖ਼ੋਰਾ ਆਦਮੀ ਨਹੀਂ ਸੀ। ਉਹ ਵਾਹੀ ਵਿੱਚ ਜਾਨ ਮਾਰ ਕੇ ਕੰਮ ਨਹੀਂ ਸੀ ਕਰ ਸਕਦਾ ਬਹੁਤਾ ਕੰਮ ਕਾਮੇ ਨੂੰ ਹੀ ਕਰਨਾ ਪੈਂਦਾ ਸੀ। ਅਬੋਹਰ ਵਾਲੀ ਜ਼ਮੀਨ ਦੇ ਪੈਸਿਆਂ ਨਾਲ ਅਸੀਂ ਗਹਿਣੇ ਪਈ ਜ਼ਮੀਨ ਛੁਡਵਾਈ, ਨਵੀਂ ਜੋਗ ਲਈ, ਬੋਤੀ ਖ਼ਰੀਦੀ, ਡਿਓੜ੍ਹੀ ਵਾਲੀ ਥਾਂ 'ਤੇ ਵੱਡੀ ਪੱਕੀ ਬੈਠਕ ਬਣਵਾਈ। ੧੯੬੩-੬੪ ਵਿੱਚ ਜ਼ਮੀਨਾਂ ਦੇ ਮੁੱਲ ਹੈ ਵੀ ਕਿੰਨੇ ਕੁ ਸਨ? ਸ਼ਾਇਦ ਤਿੰਨ ਕੁ ਹਜ਼ਾਰ ਰੁਪਏ ਪ੍ਰਤੀ ਏਕੜ ਨੂੰ ਜ਼ਮੀਨ ਵਿਕੀ ਸੀ। ਜ਼ਮੀਨ ਛੁਡਵਾ ਕੇ, ਬੈਠਕ ਬਣਾ ਕੇ ਤੇ ਕੁੱਝ ਹੋਰ ਉਤਲੇ ਪੁਤਲੇ ਕੰਮਾਂ 'ਤੇ ਪੈਸੇ ਖ਼ਰਚਣ ਤੋਂ ਬਾਅਦ ਤਿੰਨ ਕੁ ਹਜ਼ਾਰ ਰੁਪੈਆ ਬਚਿਆ ਸੀ ਜਿਹੜਾ ਅਸੀਂ ਪੱਟੀ ਦੇ ਸਟੇਟ ਬੈਂਕ ਆਫ਼ ਪਟਿਆਲਾ ਵਿੱਚ ਜਮ੍ਹਾਂ ਕਰਵਾ ਦਿੱਤਾ। ਇਹ ਰੁਪੈ ਵੀ ਹੌਲੀ ਹੌਲੀ ਕਿਰਦੇ ਗਏ।

ਇਹਨਾਂ ਸਾਲਾਂ ਵਿੱਚ ਹੀ ਪਹਿਲਾਂ ਬਾਪੂ ਬਿਸ਼ਨ ਸਿੰਘ ਅਤੇ ਸਾਲ-ਸਵਾ-ਸਾਲ ਪਿੱਛੋਂ ਹੀ ਬਾਪੂ ਚੰਦਾ ਸਿੰਘ ਵਾਰੀ ਵਾਰੀ ਰੱਬ ਨੂੰ ਪਿਆਰੇ ਹੋ ਗਏ। ਮੇਰਾ ਪਿਓ ਫਿਰ ਇਕੱਲਾ ਰਹਿ ਗਿਆ ਸੀ। ਉਸਨੂੰ ਆਰਥਕ ਤੰਗੀ 'ਚੋਂ ਪੈਦਾ ਹੋਏ ਵਿਸ਼ਾਦ ਨੇ ਘੇਰ ਲਿਆ ਤੇ ਉਸਨੇ ਨਸ਼ਾ ਕਰਨਾ ਸ਼ੁਰੂ ਕਰ ਦਿੱਤਾ। ਪਹਿਲਾਂ ਅਫ਼ੀਮ ਅਤੇ ਮਰਨ ਤੋਂ ਦੋ-ਚਾਰ ਸਾਲ ਪਹਿਲਾਂ ਸ਼ਰਾਬ ਦੇ ਨਸ਼ੇ ਨੇ ਉਸਨੂੰ ਖਾਣਾ ਸ਼ੁਰੂ ਕਰ ਦਿੱਤਾ। ਉਹ ਮੇਰੇ ਨਾਲ ਵੀ ਘੁੱਟਿਆ-ਵੱਟਿਆ ਰਹਿੰਦਾ ਉਸਨੂੰ ਲੱਗਦਾ ਸੀ ਕਿ ਮੈਂ ਉਸਨੂੰ ਬਣਦਾ ਆਦਰ ਨਹੀਂ ਦਿੰਦਾ। ਇਹ ਕੁੱਝ ਹੱਦ ਤੱਕ ਸੱਚ ਵੀ ਸੀ। ਮੈਨੂੰ ਉਸਦਾ ਨਸ਼ਈ ਬਣ ਜਾਣ ਵਾਲਾ ਵਤੀਰਾ ਚੰਗਾ ਨਹੀਂ ਸੀ ਲੱਗਦਾ। ਮੈਂ ਆਪਣੀ ਤਨਖ਼ਾਹ ਵਿਚੋਂ ਘਰ ਵਿੱਚ ਖ਼ਰਚਣ ਲਈ ਜਿਹੜੇ ਪੈਸੇ ਬੀਬੀ ਦੇ ਹੱਥ 'ਤੇ ਰੱਖਦਾ ਸਾਂ, ਉਸਨੂੰ ਇਸਦਾ ਵੀ ਰੋਸਾ ਸੀ। ਉਹ ਸੋਚਦਾ ਸੀ ਕਿ ਜੇ ਮੈਂ ਉਸਨੂੰ ਪਿਓ ਵਾਲਾ ਆਦਰ ਦਿੰਦਾ ਹੁੰਦਾ ਤਾਂ ਇਹ ਪੈਸੇ ਜ਼ਰੂਰ ਉਸਦੇ ਹੱਥ ਉੱਤੇ ਧਰਦਾ। ਮੇਰੀ ਜ਼ਿਦ ਸੀ ਕਿ ਜਿੰਨਾਂ ਚਿਰ ਉਹ ਸ਼ਰਾਬ ਨਹੀਂ ਛੱਡਦਾ, ਮੇਰਾ ਰਿਸ਼ਤਾ ਉਸ ਨਾਲ ਸੁਖਾਵਾਂ ਨਹੀਂ ਹੋ ਸਕਦਾ। ਉਸਨੇ ਕਈ ਵਾਰ ਨਸ਼ਾ ਛੱਡਣ ਦੀ ਕੋਸ਼ਿਸ਼ ਕੀਤੀ ਵੀ, ਪਰ ਫਿਰ ਕੁੱਝ ਚਿਰ ਬਾਅਦ ਨਸ਼ਾ ਉਸਦੀ ਇੱਛਾ-ਸ਼ਕਤੀ ਨੂੰ ਢਾਹ ਲੈਂਦਾ। ਉਹ ਇਸਦੀ ਜਕੜ ਵਿੱਚ ਆ ਜਾਂਦਾ ਹੁਣ ਮੈਂ ਵੀ ਸੋਚਦਾ ਹਾਂ ਕਿ ਜੇ ਮੈਂ ਉਸ ਨਾਲ ਮੋਹ-ਪਿਆਰ ਨਾਲ ਵਰਤਦਾ, ਉਸਨੂੰ ਮਾਨਸਿਕ ਸੁਰੱਖਿਆ ਦਿੰਦਾ ਅਤੇ ਉਸਤੋਂ ਦੂਰ ਨਾ ਹੁੰਦਾ ਤਾਂ ਉਹ ਜ਼ਰੂਰ ਆਪਣੇ ਉੱਤੇ ਕਾਬੂ ਪਾ ਸਕਦਾ ਸੀ। ਪਰ ਅਜਿਹਾ ਹੋ ਨਾ ਸਕਿਆ। ਫ਼ਲਸਰੂਪ ਮੇਰਾ ਪਿਤਾ ਪੰਜਤਾਲੀ-ਛਿਆਲੀ ਸਾਲ ਦੀ ਛੋਟੀ ਜਿਹੀ ਉਮਰ ਵਿੱਚ ਦਿਮਾਗ਼ ਦੀ ਨਾਲੀ ਫਟਣ ਕਰ ਕੇ ਸਦਾ ਲਈ ਸਾਥੋਂ ਵਿੱਛੜ ਗਿਆ।

ਅੱਜ ਸਮੇਂ ਦੀ ਵਿੱਥ ਤੋਂ ਲੱਗਦਾ ਹੈ ਕਿ ਛੋਟੀ ਉਮਰ ਤੋਂ ਹੀ ਉਸਦੇ ਅੰਦਰ ਇੱਕ ਡੂੰਘਾ ਖ਼ਿਲਾਅ ਪਸਰ ਗਿਆ ਸੀ ਮਾਂ ਦੀ ਮੌਤ ਹੋ ਜਾਣੀ, ਪਿਓ ਦਾ ਪਿਆਰ ਖੁੱਸ ਜਾਣਾ, 'ਆਪਣੇ ਘਰ' ਤੋਂ ਵਿਛੁੰਨੇ ਜਾਣਾ ਮਾਮਾ-ਮਾਮੀ ਜਿੰਨਾਂ ਮਰਜ਼ੀ ਪਿਆਰ ਕਰਦੇ ਰਹੇ ਹੋਣ, ਉਹਨਾਂ ਦੇ ਘਰ ਵਿੱਚ ਜਿੰਨੀ ਮਰਜ਼ੀ ਸੁੱਖ-ਸਹੂਲਤ ਮਿਲੀ ਹੋਵੇ, ਪਰ ਦਿਲ ਦੀਆਂ ਧੁਰ-ਡੂੰਘਾਣਾਂ ਤੋਂ ਆਪਣੇ ਮਾਪਿਆਂ ਅਤੇ ਆਪਣੇ ਘਰ ਦਾ ਵਿਗੋਚਾ ਉਸਦੇ ਕਾਲਜੇ ਦੀ ਪੀੜ ਬਣ ਕੇ ਰਹਿ ਗਿਆ ਸੀ। ਆਪਣੇ ਮਾਂ-ਪਿਓ ਦਾ ਝਿੜਕਣਾ-ਮਾਰਨਾ ਵੀ ਬੱਚਾ ਅਗਲੇ ਪਲ ਭੁੱਲ ਜਾਂਦਾ ਹੈ ਪਰ ਮਾਮਾ-ਮਾਮੀ ਦਾ ਜ਼ਾਇਜ਼ ਝਿੜਕਣਾ ਵੀ ਚੇਤੇ ਕਰਵਾ ਦਿੰਦਾ ਹੈ, "ਮੈਂ ਇਹਨਾਂ ਦਾ ਅਸਲੀ ਪੁੱਤ ਨਹੀਂ ਨਾ। ਇਸੇ ਕਰਕੇ ਮੇਰੇ ਨਾਲ ਇਹ ਸਲੂਕ ਹੁੰਦਾ ਹੈ।" ਸ਼ਾਇਦ ਬੇਗ਼ਾਨਗੀ ਦੇ ਅਹਿਸਾਸ ਦੇ ਡੰਗ ਦੀ ਪੀੜ ਹੀ ਸੀ ਜਿਸਨੇ ਕਦੀ ਵੀ ਮੇਰੇ ਪਿਤਾ ਨੂੰ ਵੱਖੀਆਂ ਤੋੜਨ ਵਾਲਾ ਹਾਸਾ ਹੱਸਣ ਵਾਲੀ ਖ਼ੁਸ਼ੀ ਨਹੀਂ ਸੀ ਦਿੱਤੀ ਉਹ ਨਾ ਬਹੁਤਾ ਉੱਚੀ ਹੱਸਦਾ ਸੀ ਤੇ ਨਾ ਹੀ ਬਹੁਤਾ ਉੱਚੀ ਬੋਲਦਾ ਸੀ। ਉੱਚੀ ਤਾਂ ਕੀ ਉਹ ਬੋਲਦਾ ਹੀ ਬੜਾ ਘੱਟ ਸੀ।

ਉਂਜ ਜਿਵੇਂ ਮੈਂ ਪਹਿਲਾਂ ਕਹਿ ਆਇਆ ਹਾਂ, ਮੇਰਾ ਪਿਤਾ ਬੜਾ ਹੀ ਸੰਵੇਦਨਸ਼ੀਲ ਵਿਅਕਤੀ ਸੀ ਸਾਹਿਤ ਪੜ੍ਹਨ ਦੀ ਚੇਟਕ ਤਾਂ ਮੈਨੂੰ ਲੱਗੀ ਹੀ ਉਸ ਕੋਲੋਂ ਸੀ ਉਹ ਮੇਰੇ ਕੋਲ ਆਉਣ ਵਾਲੇ ਰਾਜਨੀਤਕ ਵਿਚਾਰਾਂ ਵਾਲੇ ਦੋਸਤਾਂ ਨੂੰ 'ਭਗਤ ਸਿੰਘ' ਹੁਰਾਂ ਦਾ ਰੂਪ ਸਮਝ ਕੇ ਪਿਆਰ ਦਿੰਦਾ ਸੀ। ਮੈਂ ਜਦੋਂ ਬੀ ਐੱਡ ਕਰਦਿਆਂ ੧੯੭੨ ਵਿੱਚ ਮੋਗਾ ਐਜੀਟੇਸ਼ਨ ਵੇਲੇ ਗ੍ਰਿਫ਼ਤਾਰ ਕਰ ਲਿਆ ਗਿਆ ਸਾਂ ਤਾਂ ਮੇਰੀ ਮਾਂ ਨੂੰ

ਸਮਝਾਉਂਦਿਆਂ ਉਸਨੇ ਕਿਹਾ ਸੀ, "ਤੂੰ ਫ਼ਿਕਰ ਨਾ ਕਰਿਆ ਕਰ ਮੇਰਾ ਪੁੱਤ ਤਾਂ ਦਰਿਆ ਹੈ ਅਤੇ ਇਸਨੇ ਅੱਗੇ ਹੀ ਅੱਗੇ ਵਧਦੇ ਜਾਣਾ ਹੈ।" ਏਨੀ ਗੱਲ ਕਹਿਣ ਤੋਂ ਕੁੱਝ ਦਿਨ ਹੀ ਪਿੱਛੋਂ ਉਹ ਇਸ ਸੰਸਾਰ ਨੂੰ ਛੱਡ ਕੇ ਤੁਰ ਗਿਆ ਸੀ। ਉਸਦੀ ਇਹ ਗੱਲ ਵੀ ਮੇਰੀ ਬੀਬੀ ਨੇ ਮੈਨੂੰ ਉਸਦੇ ਤੁਰ ਜਾਣ ਤੋਂ ਪਿੱਛੋਂ ਦੱਸੀ ਸੀ। ਮੈਨੂੰ ਅਫ਼ਸੋਸ ਹੈ ਕਿ ਮੇਰੇ ਉੱਤੇ ਏਨਾ ਮਾਣ ਕਰਨ ਵਾਲੇ ਪਿਓ ਨੂੰ ਮੈਂ ਉਸਦੇ ਜਿਉਂਦੇ-ਜੀਅ ਸਮਝ ਅਤੇ ਸਾਂਭ ਨਾ ਸਕਿਆ ਉਸ ਬੰਦੇ ਨੇ ਤਾਂ ਅੰਦਰੋਂ ਖੁਰਨਾ ਹੀ ਸੀ ਜਿਸਨੂੰ ਮਾਂ-ਪਿਓ ਦਾ ਪਿਆਰ ਨਾ ਮਿਲਿਆ; ਜਿਹੜਾ ਹਮੇਸ਼ਾ ਬੇਗ਼ਾਨਗੀ ਦਾ ਝੋਰਾ ਹੰਢਾਉਂਦਾ ਰਿਹਾ; ਜਦੋਂ ਉਸਨੂੰ ਆਪਣੇ ਪਰਿਵਾਰ ਤੋਂ ਮਨੋਵਿਗਿਆਨਕ ਆਸਰਾ ਚਾਹੀਦਾ ਸੀ ਤਾਂ ਉਸਦਾ ਆਪਣਾ ਪੁੱਤਰ ਉਸਤੋਂ ਦੂਰ ਦੂਰ ਰਹਿਣ ਲੱਗਾ।

ਮੈਨੂੰ ਯਾਦ ਹੈ ਜਦੋਂ ਜੇ ਬੀ ਟੀ ਕਰਦਿਆਂ ਇੱਕ ਵਾਰ ਮੈਨੂੰ ਬੜੇ ਔਖੇ ਹੋ ਕੇ ਉਸਨੇ ਮਹੀਨੇ ਦਾ ਖ਼ਰਚਾ ਦਿੱਤਾ ਸੀ ਤਾਂ ਮੈਂ ਜਾਕੇ ਉਸਨੂੰ ਧੰਨਵਾਦੀ ਚਿੱਠੀ ਲਿਖੀ। ਉਸਨੇ ਜਵਾਬ ਦਿੱਤਾ ਸੀ ਕਿ ਮੈਂ ਉਹਨਾਂ ਦੇ ਖ਼ੂਨ ਨਾਲ ਸਿੰਜਿਆ ਉਹਨਾਂ ਦਾ ਆਪਣਾ ਬੂਟਾ ਹਾਂ ਅਤੇ ਇਸਨੂੰ ਪਾਲਣਾ ਅਤੇ ਵੱਡਾ ਕਰਨਾ ਉਸਦਾ ਫ਼ਰਜ਼ ਹੈ। ਇਸਦੇ ਜਵਾਬ ਵਿੱਚ ਮੈ ਕੁੱਝ ਭਾਵਕ ਅੰਦਾਜ਼ ਵਿੱਚ ਲਿਖਿਆ ਸੀ ਕਿ ਤੁਸੀਂ ਜਿਸ ਬੂਟੇ ਨੂੰ ਆਪਣੇ ਖ਼ੂਨ ਨਾਲ ਸਿੰਜਿਆ ਹੈ ਅਤੇ ਏਨੀ ਮਿਹਨਤ ਨਾਲ ਜਿਸਨੂੰ ਔਖੇ ਹੋ ਕੇ ਪਾਲ ਰਹੇ ਹੋ ਉਹ ਜਦੋਂ ਵੱਡਾ ਤੇ ਫ਼ਲ ਦੇਣ ਦੇ ਯੋਗ ਹੋਇਆ ਤਾਂ ਤੁਹਾਡਾ ਦਿੱਤਾ ਕਰਜ਼ਾ ਲਾਹੁਣ ਦੀ ਕੋਸ਼ਿਸ਼ ਕਰੇਗਾ।

ਇਹ ਕਰਜ਼ਾ ਪੈਸਿਆਂ ਦੀ ਸ਼ਕਲ ਵਿੱਚ ਤਾਂ ਭਾਵੇਂ ਮੈਂ ਕੁੱਝ ਨਾ ਕੁੱਝ ਉਤਾਰ ਸਕਿਆ ਹੋਵਾਂ ਪਰ ਮੋਹ-ਮੁਹੱਬਤ ਦਾ ਬਣਦਾ ਕਰਜ਼ਾ ਮੈਂ ਉਤਾਰ ਨਾ ਸਕਿਆ। ਇਸਦਾ ਭਾਰ ਅੱਜ ਵੀ ਮੇਰੇ ਸਿਰ ਉੱਤੇ ਹੈ ਮੈਨੂੰ ਤਾਂ ਇਹ ਵੀ ਯਾਦ ਹੈ ਕਿ ਜਦੋਂ ਮੇਰਾ ਰਿਸ਼ਤਾ ਤੈਅ ਹੋਇਆ ਤਾਂ ਉਸਨੇ ਬੜੇ ਖੁੱਲ੍ਹੇ ਦਿਲ ਨਾਲ ਕਿਹਾ ਸੀ ਕਿ ਮੈਂ ਜਿੱਥੇ ਚਾਹਵਾਂ ਆਪਣੀ ਮਨ-ਮਰਜ਼ੀ ਨਾਲ ਵਿਆਹ ਕਰ ਸਕਦਾ ਹਾਂ। ਇਸਤੋਂ ਪਹਿਲਾਂ ਵੀ ਜਦ ਕਦੀ ਮੇਰੇ ਰਿਸ਼ਤੇ ਦੀ ਗੱਲ ਚੱਲਦੀ ਤਾਂ ਉਹ ਅਗਲਿਆਂ ਨੂੰ ਕਹਿੰਦਾ ਕਿ ਇਸ ਰਿਸ਼ਤੇ ਦਾ ਅੰਤਮ ਫ਼ੈਸਲਾ ਕਿਉਂਕਿ ਮੇਰੇ ਪੁੱਤਰ ਨੇ ਹੀ ਕਰਨਾ ਹੈ, ਇਸ ਲਈ ਗੱਲ ਉਸ ਨਾਲ ਹੀ ਕੀਤੀ ਜਾਵੇ; ਆਪਣੇ ਪੁੱਤਰ ਦਾ ਹਰ ਫ਼ੈਸਲਾ ਉਸਨੂੰ ਪਰਵਾਨ ਹੋਵੇਗਾ। ਬੀਬੀ ਨੇ ਜੇ ਆਖਣਾ ਕਿ ਉਹ ਆਪਣੀ ਕੋਈ ਰਾਇ ਤਾਂ ਦੇਵੇ ਤਾਂ ਉਸਨੇ ਕਹਿਣਾ ਮੈਂ ਉਸਦੀ ਕਵਿਤਾ ਪੜ੍ਹੀ ਹੋਈ ਹੈ ਕਵਿਤਾ ਵਾਲੀ ਗੱਲ ਵੀ ਉਹ ਬੀਬੀ ਨੂੰ ਹੀ ਆਖਦਾ ਸੀ, ਮੈਨੂੰ ਨਹੀਂ।

ਕਵਿਤਾ ਦਾ ਮਾਜਰਾ ਇਹ ਸੀ। ਦਸਵੀਂ ਦਾ ਇਮਤਿਹਾਨ ਦੇ ਕੇ ਮੈਂ ਬਾਪੂ ਚੰਦਾ ਸਿੰਘ ਕੋਲ ਜੇ ਬੀ ਟੀ ਦੇ ਖ਼ਰਚੇ ਦੇ ਸੰਬੰਧ ਵਿੱਚ ਗੱਲ ਕਰਨ ਗਿਆ ਹੋਇਆ ਸੀ। ਅਬੋਹਰ ਤੋਂ ਵਾਪਸੀ 'ਤੇ ਮੈਂ ਫ਼ੀਰੋਜ਼ਪੁਰੋਂ ਮਖੂ ਦੀ ਗੱਡੀ ਫੜਨੀ ਸੀ। ਮੈਂ ਬੁੱਕ ਸਟਾਲ ਤੋਂ ਅੰਮ੍ਰਿਤਸਰ ਤੋਂ ਛਪਦਾ ਮਾਸਿਕ-ਪੱਤਰ 'ਕਹਾਣੀ' ਖ਼ਰੀਦਿਆ। ਇਸ ਵਿੱਚ ਕੁੱਝ ਦਿਨ ਪਹਿਲਾਂ ਭੇਜੀ ਮੇਰੀ ਕਵਿਤਾ ਛਪੀ ਹੋਈ ਸੀ। ਬਾਪੂ ਵੱਲੋਂ ਖ਼ਰਚਾ ਦੇਣ ਦੀ ਹਾਮੀ ਅਤੇ ਛਪੀ ਕਵਿਤਾ ਸਮੇਤ ਮੈਂ ਚਾਈਂ ਚਾਈਂ ਪਿੰਡ ਪੁੱਜਾ। ਬਾਪੂ ਦੀ 'ਹਾਂ' ਸੁਣ ਕੇ ਖ਼ੁਸ਼ ਹੋਏ ਮੇਰੇ ਪਿਓ ਨੇ ਪਰਚਾ ਮੇਰੇ ਹੱਥੋਂ ਫੜਿਆ ਅਤੇ ਉਸਤੇ ਝਾਤ ਮਾਰਨ ਲੱਗਾ। ਮੇਰਾ ਨਾਮ ਛਪਿਆ ਵੇਖ ਕੇ ਮੇਰੀ ਕਵਿਤਾ ਪੜ੍ਹਨ ਲੱਗਾ। ਕਵਿਤਾ ਤਾਂ ਭਾਵੇਂ ਤੁਕ-ਬੰਦੀ ਜਿਹੀ ਸੀ ਪਰ ਕਿਸੇ ਸਾਹਿਤਕ ਪਰਚੇ ਵਿੱਚ ਛਪਣ ਦਾ ਚਾਅ ਤਾਂ ਹੈ ਹੀ ਸੀ। ਉਂਜ ਮੈਂ ਪਿਤਾ ਨੂੰ ਕਵਿਤਾ ਪੜ੍ਹਾਉਣੋਂ ਝਿਜਕਦਾ ਸਾਂ, ਪਰ ਉਸਨੇ ਆਪ ਹੀ ਮੇਰੇ ਕੋਲੋਂ ਪਰਚਾ ਲੈ ਲਿਆ ਸੀ। ਮੈਂ ਚਾਹੁੰਦਾ ਸਾਂ ਕਿ ਉਹ ਮੇਰੀ ਗ਼ੈਰਹਾਜ਼ਰੀ ਵਿੱਚ ਕਵਿਤਾ ਪੜ੍ਹਦਾ ਉਸਦੇ ਕਵਿਤਾ ਪੜ੍ਹਨ ਸਮੇਂ ਕੋਲ ਖਲੋਤਿਆਂ ਮੈਨੂੰ ਸੰਗ ਆਉਂਦੀ ਸੀ। ਸਾਢੇ ਕੁ ਪੰਦਰਾਂ ਸਾਲ ਦੀ ਉਮਰ ਸੀ ਮੇਰੀ ਉਦੋਂ। ਮੈਂ ਚੋਰ-ਅੱਖਾਂ ਨਾਲ ਪਿਤਾ ਦੇ ਚਿਹਰੇ ਵੱਲ ਵੇਖਦਾ ਉਸਦੇ ਹਾਵ-ਭਾਵ ਨੋਟ ਕਰ ਰਿਹਾ ਸਾਂ ਕਵਿਤਾ ਖ਼ਤਮ ਕਰਕੇ ਉਹ ਮੁਸਕਰਾਇਆ ਅਤੇ ਮੇਰੇ ਨਾਲ ਇਸ ਬਾਰੇ ਕੋਈ ਗੱਲ ਕਰਨ ਦੀ ਥਾਂ ਅੱਗੋਂ ਕੋਈ ਹੋਰ ਚੀਜ਼ ਪੜ੍ਹਨ ਲੱਗਾ। ਮੈਂ ਸੁਖ ਦਾ ਸਾਹ ਲਿਆ ਕਿ ਉਸਨੇ ਕੋਈ ਟਿੱਪਣੀ ਨਹੀਂ ਸੀ ਕੀਤੀ। ਮੈਂ ਟਿੱਪਣੀ ਚਾਹੁੰਦਾ ਹੀ ਨਹੀਂ ਸਾਂ। ਕਵਿਤਾ ਹੀ ਕੁੱਝ ਇਸਤਰ੍ਹਾਂ ਦੀ ਸੀ ਇਹ ਪਿਓ ਵੱਲੋਂ ਪੁੱਤ ਨੂੰ ਸੰਬੋਧਤ ਹੋ ਕੇ ਲਿਖੀ ਗਈ ਸੀ। ਚੇਤੇ ਤੇ ਜ਼ੋਰ ਪਾਇਆਂ ਲਗਭਗ ਅੱਧੀ ਸਦੀ ਪਹਿਲਾਂ ਲਿਖੀ ਇਸ ਕਵਿਤਾ ਦੀਆਂ ਸਤਰਾਂ ਅੱਜ ਵੀ ਮੇਰੇ ਜ਼ਿਹਨ ਵਿਚੋਂ ਬੜੇ ਸਹਿਜ ਨਾਲ ਹੀ ਕਿਰਨ-ਮ-ਕਿਰਨੀ ਕਿਰ ਪਈਆਂ ਹਨ:

ਐ ਮੇਰੇ ਪੁਤਰ ਪਿਆਰੇ,
ਮੇਰੀ ਅੱਖ ਦੇ ਲਾਲ ਸਿਤਾਰੇ
ਜ਼ਿੰਦਗੀ ਦੇ ਸੰਗਰਾਮਾਂ ਅੰਦਰ,
ਲੱਖਾਂ ਰਾਹੀ ਥੱਕ-ਟੁੱਟ ਹਾਰੇ
ਮੈਂ ਵੀ ਉਹਨਾਂ 'ਚੋਂ ਇੱਕ,
ਮੇਰੇ ਗਏ ਕਦੀ ਸਨ ਜਜ਼ਬੇ ਮਾਰੇ
ਦਿਲ ਦਾ ਹਰ ਕੋਨਾ ਰੁਸ਼ਨਾਇਆ,
ਪਿਆਰ ਦੀ ਦੇਵੀ ਚਰਨ ਜਾਂ ਪਾਇਆ

ਜੀਵਨ ਖਿੜਿਆ ਵਾਂਗ ਗੁਲਾਬਾਂ,
ਚੰਨੀ ਨੂੰ ਹਿੱਕ ਨਾਲ ਜਾਂ ਲਾਇਆ
ਸਾਥ ਚੁਣਨ ਦਾ ਸਮਾਂ ਜਾਂ ਆਇਆ,
ਪਿਤਾ ਅੱਗੇ ਸਵਾਲ ਮੈਂ ਪਾਇਆ
ਉਹਨਾਂ ਮੇਰੀ ਇੱਕ ਨਾ ਮੰਨੀ,
ਤੇਰੀ ਮਾਂ ਦੇ ਨਾਲ ਵਿਆਹਿਆ
ਤੜਪਦੀਆਂ ਰਹੀਆਂ ਦੋ ਜਿੰਦਾਂ,
ਪਰ ਉਹਨਾਂ ਨੂੰ ਤਰਸ ਨਾ ਆਇਆ
ਬਹੁਤਾ ਕੀ ਵਿਸਥਾਰ 'ਚ ਜਾਣਾ,
ਮੈਂ ਤਾਂ ਹੈ ਤੈਨੂੰ ਸਮਝਾਣਾ
ਜੀਵਨ ਸਾਥੀ ਚੁਣ ਮਰਜ਼ੀ ਦਾ
ਮੈਂ ਨਹੀਂ ਵਿੱਚ ਰੋੜਾ ਅਟਕਾਣਾ
ਆਪ ਤੜਪ ਕੇ ਵੇਖ ਲਿਆ
ਮੈਂ ਚਾਹੁੰਦਾ ਨਹੀਂ ਤੈਨੂੰ ਤੜਪਾਣਾ

ਇਹ ਕਵਿਤਾ ਮੇਰੇ ਅਨੁਭਵ ਦੀ ਕੋਈ ਸੱਚੀ ਆਵਾਜ਼ ਨਹੀਂ ਸੀ ਮੈਂ ਤਾਂ ਕਿਤਾਬੀ ਪ੍ਰੇਮ-ਕਹਾਣੀਆਂ ਪੜ੍ਹ ਕੇ ਕਿ ਦੋ ਦਿਲਾਂ ਦੇ ਮਿਲਣ ਵਿੱਚ ਉਹਨਾਂ ਦੇ ਮਾਪੇ ਅਤੇ ਬਕੌਲ ਦਿਲ-ਜਲੇ ਆਸ਼ਕਾਂ ਦੇ, 'ਜ਼ਾਲਮ ਸਮਾਜ', ਨਜਾਇਜ਼ ਰੁਕਾਵਟਾਂ ਖੜੀਆਂ ਕਰਦੇ ਰਹਿੰਦੇ ਹਨ; ਇਹ ਕਵਿਤਾ ਲਿਖੀ ਸੀ। ਇਸਦਾ ਮੇਰੀ ਨਿੱਜੀ ਇੱਛਾ ਨਾਲ ਉਸ ਵੇਲੇ ਕੋਈ ਲੈਣਾ ਦੇਣਾ ਹੈ ਹੀ ਨਹੀਂ ਸੀ। ਪਿਆਰ-ਮੁਹੱਬਤ ਦੀ ਗੱਲ ਤਾਂ ਦੂਰ ਰਹੀ ਮੈਂ ਤਾਂ ਉਸ ਵੇਲੇ ਤੱਕ ਕਿਸੇ ਜਵਾਨ ਲੜਕੀ ਨਾਲ ਬੋਲ ਤੱਕ ਵੀ ਸਾਂਝਾ ਕਰਨ ਦੀ ਜੁਰਅਤ ਨਹੀਂ ਸੀ ਕੀਤੀ। ਜਦੋਂ ਮੇਰੇ ਪਿਤਾ ਨੇ ਕਵਿਤਾ ਪੜ੍ਹ ਲਈ ਤਾਂ ਮੈਂ ਬੜਾ ਸ਼ਰਮਸਾਰ ਹੋਇਆ ਸਾਂ। ਸੋਚਦਾ ਸਾਂ ਮੇਰਾ ਪਿਤਾ ਆਖੇਗਾ, 'ਜੰਮ ਮੁਕਿਆ ਨਹੀਂ ਤੇ ਇਸ਼ਕ ਦਾ ਭੂਤ ਪਹਿਲਾਂ ਹੀ ਸਿਰ 'ਤੇ ਸਵਾਰ ਹੋ ਗਿਐ ਇਹ ਛੋਕਰਾ ਹੁਣ ਤੋਂ ਪਿਓ ਨੂੰ ਉਪਦੇਸ਼ ਦੇਣ ਲੱਗਾ ਹੈ।"

ਕਈ ਦਿਨ ਮੈਂ ਉਸਦੀਆਂ ਅੱਖਾਂ ਵਿੱਚ ਅੱਖਾਂ ਪਾਉਣ ਤੋਂ ਝਿਜਕਦਾ ਰਿਹਾ ਡਰਦਾ ਸਾਂ ਕਿ ਉਸਨੇ ਹੁਣ ਵੀ ਇਸ ਮਸਲੇ ਤੇ ਗੱਲ ਕੀਤੀ ਕਿ ਕੀਤੀ। ਪਰ ਕਵਿਤਾ ਪੜ੍ਹ ਕੇ ਚਿਹਰੇ 'ਤੇ ਇੱਕ ਪਲ ਆਈ ਮੁਸਕਰਾਹਟ ਤੋ ਇਲਾਵਾ ਉਸਨੇ ਕਦੀ ਵੀ ਮੇਰੇ ਨਾਲ ਇਸ ਕਵਿਤਾ ਜਾਂ ਇਸ ਵਿਚਲੇ ਸੁਨੇਹੇ ਬਾਰੇ ਗੱਲ-ਬਾਤ ਨਹੀਂ ਸੀ ਕੀਤੀ। ਜਦੋਂ ਮੇਰੇ ਰਿਸ਼ਤੇ ਦੀ ਗੱਲ ਚੱਲੀ ਤਾਂ ਉਸਨੇ ਮੇਰੇ ਨਾਲ ਤਾਂ ਕੋਈ ਗੱਲ ਨਾ ਕੀਤੀ ਸਗੋਂ ਮੇਰੀ ਮਾਂ ਨੂੰ ਬਾਰਾਂ-ਤੇਰਾਂ ਸਾਲ ਪਹਿਲਾਂ ਮੇਰੀ ਕਵਿਤਾ ਪੜ੍ਹੀ ਹੋਣ ਦਾ ਹਵਾਲਾ ਦੇ ਕੇ ਮੈਨੂੰ ਮਨ-ਮਰਜ਼ੀ ਕਰਨ ਦੀ ਛੋਟ ਦੇ ਦਿੱਤੀ। ਮੇਰੀ ਕਵਿਤਾ ਵਿਚੋਂ ਹੀ ਮੇਰੇ ਮਨ ਦੀ ਕਾਵਿਕ-ਇੱਛਾ ਪੜ੍ਹ ਕੇ ਉਸਨੂੰ ਮਾਨਤਾ ਦੇਣੀ ਇਹ ਉਸਦੀ ਸੰਵੇਦਨਸ਼ੀਲਤਾ ਦੀ ਜਗਦੀ ਮਿਸਾਲ ਹੈ।

ਮੈਨੂੰ ਆਪਣੇ ਬਚਪਨ ਅਤੇ ਆਪਣੇ ਪਿਓ ਦੀ ਜਵਾਨੀ ਦੇ ਉਹ ਦਿਨ ਵੀ ਯਾਦ ਹਨ ਜਦੋਂ ਉਹ ਗਾਜਰੀ ਰੰਗ ਦੀ ਪੱਗ ਬੰਨ੍ਹਦਾ ਤਾਂ ਉਹਦਾ ਚਿਹਰਾ ਪੱਗ ਦੇ ਰੰਗ ਨਾਲ ਹੋਰ ਵੀ ਦਗਣ ਲੱਗ ਪੈਂਦਾ। ਅੱਠ-ਦਸ ਸਾਲ ਦੀ ਉਮਰ ਵਿੱਚ ਮੈਂ ਉਸਦੇ ਨਾਲ ਪਿੰਡ ਵਿਚੋਂ ਲੰਘ ਰਿਹਾ ਸਾਂ ਤਾਂ ਅਸੀਂ ਦੋਵੇਂ ਇੱਕ ਰੌੜ ਵਿੱਚ ਛਾਲਾਂ ਵੱਜਦੀਆਂ ਵੇਖ ਕੇ ਖਲੋ ਗਏ। ਪਿੰਡ ਦੇ ਨੌਜਵਾਨ ਅਖਾੜਾ ਗੋਡ ਕੇ ਛਾਲਾਂ ਮਾਰ ਰਹੇ ਸਨ ਅਤੇ ਤਮਾਸ਼ਬੀਨਾਂ ਦੀ ਵੱਡੀ ਭੀੜ ਉਹਨਾਂ ਦੇ ਦੁਆਲੇ ਜੁੜੀ ਹੋਈ ਸੀ। ਕਿਸੇ ਬਜ਼ੁਰਗ ਨੇ ਮੇਰੇ ਪਿਤਾ ਨੂੰ ਕਿਹਾ, "ਦੀਦਾਰ, ਆ ਜਾ ਤੂੰ ਵੀ ਮੈਦਾਨ 'ਚ ਤੂੰ ਵੀ ਕਦੀ ਛਾਲਾਂ ਮਾਰਦਾ ਰਿਹੈਂ।" ਮੇਰੇ ਪਿਤਾ ਦੀ ਉਮਰ ਉਸ ਵੇਲੇ ਇਕੱਤੀ ਬੱਤੀ ਸਾਲ ਹੋਵੇਗੀ, ਪਰ ਮੈਂ ਆਪਣੀ ਸੰਭਾਲ ਵਿੱਚ ਤਾਂ ਉਸਨੂੰ ਕਦੀ ਛਾਲਾਂ ਮਾਰਦਿਆਂ ਵੇਖਿਆ ਨਹੀਂ ਸੀ। ਮੇਰੇ ਜੰਮਣ ਜਾਂ ਆਪਣੇ ਵਿਆਹ ਤੋਂ ਪਹਿਲਾਂ ਭਾਵੇਂ ਕਦੀ ਛਾਲਾਂ ਮਾਰਦਾ ਰਿਹਾ ਹੋਵੇ। ਬਜ਼ੁਰਗ ਦੀ ਗੱਲ ਸੁਣ ਕੇ ਮੁੰਡੇ ਵੀ ਕਹਿਣ ਲੱਗੇ, "ਆ ਜਾਓ ਭਾਊ ਜੀ।"

ਮੇਰਾ ਪਿਓ ਝਿਜਕ ਰਿਹਾ ਸੀ ਉਸਦੇ ਕਹਿਣ ਮੁਤਾਬਕ ਉਸਨੇ ਪਿਛਲੇ ਕਈ ਸਾਲਾਂ ਤੋਂ ਛਾਲ ਮਾਰ ਕੇ ਵੇਖੀ ਨਹੀਂ ਸੀ ਪਰ ਵੰਗਾਰ ਦੇਣ 'ਤੇ ਉਹ ਲਾਂਗੜ ਕੱਸ ਕੇ ਮੈਦਾਨ ਵਿੱਚ ਨਿੱਤਰ ਪਿਆ। ਉਸਨੇ ਪਹਿਲੀ ਛਾਲ ਈ ਸਭ ਤੋਂ ਵੱਧ ਛਾਲ ਮਾਰਨ ਵਾਲੇ ਮੁੰਡੇ ਦੇ ਬਰਾਬਰ ਮਾਰੀ ਤਾਂ ਸਭ ਨੇ ਖ਼ੁਸ਼ੀ ਵਿੱਚ ਤਾੜੀਆਂ ਮਾਰੀਆਂ, "ਕਮਾਲ ਕਰ 'ਤੀ ਬਈ ਇਹ ਤਾਂ ਦੀਦਾਰ ਸੁਹ ਨੇ" ਬਜ਼ੁਰਗ ਆਖ ਰਿਹਾ ਸੀ, "ਬਿਨਾਂ ਪਰਾਟੀਸ ਤੋਂ ਵੇਖ ਲੋ ਮੁੰਡਿਓ ਤੁਹਾਡੇ ਨਾਲ ਭਿੜ ਗਿਐ। ਦੂਜੀ ਛਾਲ ਨੂੰ ਅਜੇ ਵੇਖਿਓ ਇਹ ਤਾਂ ਆਪਣੇ ਵੇਲੇ ਦੂਜਿਆਂ ਨਾਲੋਂ ਹੱਥ ਭਰ ਛਾਲ ਅੱਗੇ ਮਾਰਦਾ ਹੁੰਦਾ ਸੀ "ਪਰ ਮੇਰੇ ਪਿਓ ਨੇ ਦੂਜੀ ਛਾਲ ਨਾ ਲਾਈ ਉਸਦੀ ਇੱਜ਼ਤ ਰਹਿ ਗਈ ਸੀ। ਉਹ ਅਠਾਰਾਂ ਵੀਹ ਸਾਲ ਦੇ ਭਰ ਜਵਾਨ ਮੁੰਡਿਆਂ ਨਾਲ ਮੁਕਾਬਲੇ ਵਿੱਚ ਨਹੀਂ ਸੀ ਪੈਣਾ ਚਾਹੁੰਦਾ। ਉਸਨੂੰ ਤਾਂ ਪਤਾ ਨਹੀਂ ਕਿਹੋ ਜਿਹੀ ਖ਼ੁਸ਼ੀ ਹੋਈ ਹੋਵੇਗੀ ਪਰ ਮੈਂ ਅੱਜ ਵੀ ਜਦੋਂ ਉਹ ਦ੍ਰਿਸ਼ ਚੇਤੇ ਕਰਦਾ ਹਾਂ ਤਾਂ ਖ਼ੁਸ਼ੀ ਵਿੱਚ ਮੇਰਾ ਆਪਾ ਖਿੜ ਜਾਂਦਾ ਹੈ।

ਪਰ ਘਰ ਦੇ ਖ਼ਰਚਿਆਂ ਤੇ ਕਬੀਲਦਾਰੀ ਦੀਆਂ ਜ਼ਿੰਮੇਵਾਰੀਆਂ ਨੇ ਉਸਨੂੰ ਹੌਲੀ ਹੌਲੀ ਢਾਹ ਲਿਆ ਸੀ ਮੈਂ

ਉਦੋਂ ਖ਼ਾਲਸਾ ਕਾਲਜ ਆਫ਼ ਐਜੂਕੇਸ਼ਨ, ਅੰਮ੍ਰਿਤਸਰ ਵਿੱਚ ਬਿਨਾਂ ਤਨਖ਼ਾਹ ਤੋਂ ਛੁੱਟੀ ਲੈ ਕੇ ਬੀ ਐੱਡ ਕਰ ਰਿਹਾ ਸਾਂ। ਖ਼ਾਲਸਾ ਕਾਲਜ ਵਿੱਚ ਪੜ੍ਹਨ ਸਮੇਂ ਹੀ ਮੈਨੂੰ 'ਮੋਗਾ ਐਜੀਟੇਸ਼ਨ' ਦੌਰਾਨ ਗ੍ਰਿਫ਼ਤਾਰ ਕੀਤਾ ਗਿਆ ਸੀ । ਗ੍ਰਿਫ਼ਤਾਰੀ ਤੋਂ ਪਿੱਛੋਂ ਰਿਹਾ ਹੋਏ ਨੂੰ ਕੁੱਝ ਦਿਨ ਹੀ ਹੋਏ ਸਨ ਕਿ ਮੇਰੇ ਪਿਤਾ ਦੀ ਮੌਤ ਹੋ ਗਈ। ਇਹ ਉਨੱਤੀ ਨਵੰਬਰ ੧੯੭੨ ਦਾ ਦਿਨ ਸੀ। ਉਸਦੇ ਮਰਨ 'ਤੇ ਸਾਰੇ ਪਰਿਵਾਰ ਦਾ ਬੋਝ ਹੁਣ ਮੇਰੇ ਸਿਰ ਉੱਤੇ ਪੈ ਗਿਆ। ਇਹ ਵੀ ਸ਼ੁਕਰ ਦੀ ਗੱਲ ਸੀ ਕਿ ਮੇਰੇ ਤੋਂ ਛੋਟੀਆਂ ਤਿੰਨਾਂ ਭੈਣਾਂ ਵਿਚੋਂ ਉਹ ਦੋ ਦਾ ਵਿਆਹ ਆਪਣੇ ਹੱਥੀਂ ਕਰ ਗਿਆ ਸੀ। ਛੋਟਾ ਭਰਾ ਉਦੋਂ ਸੋਲਾਂ-ਸਤਾਰਾਂ ਸਾਲ ਦਾ ਸੀ ਅਤੇ ਸਭ ਤੋਂ ਛੋਟੀ ਭੈਣ ਬਾਰਾਂ-ਤੇਰਾਂ ਸਾਲ ਦੀ ਭਰਾ ਤਾਂ ਪੜ੍ਹਨੋਂ ਹਟਿਆ ਹੋਇਆ ਸੀ ਪਰ ਭੈਣ ਅਜੇ ਪੜ੍ਹਦੀ ਸੀ।

ਮੇਰੀ ਥਹੁਤੀ ਤਨਖ਼ਾਹ ਤਾਂ ਪਹਿਲਾਂ ਹੀ ਘਰ ਦੇ ਖ਼ਰਚਿਆਂ ਵਿੱਚ ਵਰਤੀ ਜਾਂਦੀ ਸੀ। ਬਚਾ ਕੇ ਰੱਖੀ ਕੋਈ ਰਾਖਵੀਂ ਰਾਸ਼ੀ ਤਾਂ ਕੋਲ ਹੈ ਨਹੀਂ ਸੀ। ਇਹਨੀਂ ਦਿਨੀਂ ਹੀ ਸਾਡਾ ਬਿਜਲੀ ਦਾ ਟਿਊਬਵੈੱਲ ਲਵਾਉਣ ਦਾ ਕੁਨੈਕਸ਼ਨ ਮਨਜ਼ੂਰ ਹੋ ਗਿਆ। ਹੁਣ ਤੱਕ ਤਾਂ ਮੈਂ ਘਰ ਦੀਆਂ ਜ਼ਿੰਮੇਵਾਰੀਆਂ ਤੋਂ ਲਟਕ ਹੀ ਰਿਹਾ ਸਾਂ। ਨੌਕਰੀ ਮਿਲਣ ਤੋਂ ਬਾਅਦ ਮੇਰਾ ਘਰ ਤੇ ਵਾਹੀ ਦੀਆਂ ਸਰਗਰਮੀਆਂ ਨਾਲ ਸਿੱਧਾ ਸੰਬੰਧ ਨਹੀਂ ਸੀ ਰਹਿ ਗਿਆ। ਮੈਂ ਜਾਂ ਤਾਂ ਆਪਣੀ ਨੌਕਰੀ ਕਰਦਾ ਜਾਂ ਪੜ੍ਹਦਾ ਲਿਖਦਾ ਰਹਿੰਦਾ। ਕਬੀਲਦਾਰੀ ਜਾਣੇ ਤੇ ਮੇਰਾ ਮਾਂ ਪਿਓ ਜਾਣੇ। ਪਰ ਜਦੋਂ ਸਿੰਗਾਂ ਤੋਂ ਸਿਰ ਤੇ ਪਈ ਤਾਂ ਨਾਨੀ ਚੇਤੇ ਆਉਣੀ ਹੀ ਸੀ। ਹੁਣ ਨਿਸਚਿਤ ਸਮੇਂ ਵਿੱਚ ਬਿਜਲੀ ਬੋਰਡ ਦੇ ਦਫ਼ਤਰ 'ਟੈਸਟ ਰੀਪੋਰਟ' ਜਮ੍ਹਾਂ ਕਰਵਾਉਣੀ ਸੀ, ਬਿਜਲੀ ਦੀ ਮੋਟਰ ਖ਼ਰੀਦਣੀ ਸੀ, ਪੱਕਾ ਕੋਠਾ ਪਾਉਣਾ ਸੀ ਅਤੇ ਹੋਰ ਉਤਲੇ ਪੁਤਲੇ ਖ਼ਰਚੇ ਕਰਨੇ ਸਨ। ਘਰ ਦਾ ਸਾਰਾ ਖ਼ਰਚਾ ਵੀ ਤਾਂ ਹੁਣ ਮੈਂ ਹੀ ਜੁਟਾਉਣਾ ਸੀ। ਪਰ ਮੇਰੇ ਕੋਲ ਤਾਂ ਨਵੰਬਰ ਤੋਂ ਅਪ੍ਰੈਲ ਤੱਕ ਕਾਲਜ ਵਿੱਚ ਹੋਣ ਵਾਲੇ ਖ਼ਰਚੇ ਦਾ ਹੀ ਥੋੜ੍ਹਾ ਬਹੁਤ ਹਿੱਸਾ ਪਿਆ ਸੀ ਉਸਤੋਂ ਬਾਅਦ ਹੀ ਪਹਿਲੀ ਨੌਕਰੀ ਤੇ ਹਾਜ਼ਰ ਹੋ ਸਕਣਾ ਸੀ ਅਤੇ ਤਨਖ਼ਾਹ ਮਿਲਣੀ ਸੀ।

ਪਿਤਾ ਦੀਆਂ ਅੰਤਮ ਰਸਮਾਂ ਨਿਭਾ ਕੇ ਤੇ ਪੜ੍ਹਾਈ ਦੇ ਖ਼ਰਚੇ ਲਈ ਆਪਣੇ ਕੋਲ ਬਚਾ ਕੇ ਰੱਖੇ ਪੈਸੇ ਬੀਬੀ ਨੂੰ ਘਰ ਦੇ ਖ਼ਰਚ-ਪਾਣੀ ਲਈ ਫੜਾ ਕੇ ਕਾਲਜ ਪਹੁੰਚ ਗਿਆ। ਹੁਣ ਕੀ ਕਰਾਂ? ਨੌਕਰੀ 'ਤੇ ਹਾਜ਼ਰ ਹੋਣ ਤੋਂ ਪਹਿਲਾਂ ਤਨਖ਼ਾਹ ਨਹੀਂ ਸੀ ਮਿਲਣੀ ਤੇ ਪੜ੍ਹਾਈ ਵਿਚੇ ਛੱਡ ਨਹੀਂ ਸਾਂ ਸਕਦਾ। ਮੈਂ ਬਹੁਤ ਹੀ ਪਰੇਸ਼ਾਨੀ ਅਤੇ ਘਬਰਾਹਟ ਦੇ ਆਲਮ ਵਿੱਚ ਸਾਂ। ਅੱਜ ਤੱਕ ਕਿਸੇ ਯਾਰ-ਦੋਸਤ ਤੋਂ ਦਸ ਰੁਪਏ ਵੀ ਉਧਾਰ ਨਹੀਂ ਸਨ ਲਏ ਪੈਸੇ ਲਵਾਂ ਤਾਂ ਕਿੱਥੋਂ ਲਵਾਂ? ਮੰਗਾਂ ਤਾਂ ਕਿਸ ਕੋਲੋਂ? ਮੋਟਰ ਨਾ ਲੱਗੀ ਤਾਂ ਵਾਹੀ ਦਾ ਕੀ ਬਣੂੰ? ਹਫ਼ਤੇ ਵਿੱਚ ਹੀ ਪਤਾ ਲੱਗ ਗਿਆ ਕਿ ਪਿਓ ਕਿਓਂ ਪਰੇਸ਼ਾਨ ਰਹਿੰਦਾ ਸੀ? ਕਿਓਂ ਨਸ਼ਾ ਕਰਨ ਲੱਗ ਪਿਆ ਸੀ। ਆਰਥਕ ਤੰਗਦਸਤੀ ਦਾ ਅਹਿਸਾਸ ਤਾਂ ਬਚਪਨ ਤੋਂ ਹੀ ਸੀ ਪਰ ਇਹ ਪਤਾ ਹੁਣ ਹੀ ਲੱਗਾ ਕਿ ਅਜਿਹੀ ਸਥਿਤੀ ਵਿੱਚ ਪਰਿਵਾਰ ਦਾ ਮੁਖੀ ਬਣ ਕੇ ਘਰ ਦਾ ਗੁਜ਼ਾਰਾ ਚਲਾਉਣਾ ਕਿੰਨਾਂ ਮੁਸ਼ਕਿਲ ਹੈ।

ਸੋਚਾਂ ਦੀ ਇਸੇ ਉਧੇੜ-ਬੁਣ ਵਿੱਚ ਹੋਸਟਲ ਦੇ ਕਮਰੇ ਵਿੱਚ ਲੇਟਿਆ ਹੋਇਆ ਸਾਂ ਕਿ ਘਰਿਡੇ ਵਾਲਾ ਜਸਵੰਤ ਕਮਰੇ ਅੰਦਰ ਦਾਖ਼ਲ ਹੋਇਆ। ਅਸੀਂ ਦੋਵੇਂ ਸਰਹਾਲੀ ਵਿੱਚ ਜੇ ਬੀ ਟੀ ਕਰਦਿਆਂ ਦੋਸਤ ਬਣੇ ਸਾਂ ਅਤੇ ਇਹ ਦੋਸਤੀ ਉਦੋਂ ਤੋਂ ਹੀ ਡਾਢੀ ਪੱਕੀ-ਪੀਚਵੀਂ ਬਣ ਗਈ ਸੀ। ਆਪਸੀ ਦੁਖ-ਸੁਖ ਸਾਂਝਾ ਕਰਨ ਲਈ ਸਾਡਾ ਇੱਕ ਦੂਜੇ ਕੋਲ ਆਉਣ ਜਾਣ ਬਣਿਆਂ ਹੀ ਰਹਿੰਦਾ ਸੀ। ਸਾਡੇ ਰਾਹੀਂ ਦੋਵਾਂ ਪਰਿਵਾਰਾਂ ਦੀ ਆਪਸੀ ਸਾਂਝ ਦੀਆਂ ਤੰਦਾਂ ਵੀ ਬੁਣੀਆਂ ਗਈਆਂ ਸਨ। ਹੱਥ ਮਿਲਾਉਣ ਅਤੇ ਮੁਸਕਰਾਹਟਾਂ ਦਾ ਵਟਾਂਦਰਾ ਕਰਨ ਤੋਂ ਬਾਅਦ ਉਸਨੇ ਕੁਰਸੀ ਖਿੱਚ ਕੇ ਮੇਰੇ ਮੰਜੇ ਦੇ ਨੇੜੇ ਕਰ ਲਈ ਅਤੇ ਆਪਣੀ ਜੇਬ ਵਿਚੋਂ ਪਲਾਸਟਿਕ ਦੇ ਲਿਫ਼ਾਫ਼ੇ ਵਾਲਾ ਛੋਟਾ ਜਿਹਾ ਪੈਕਟ ਕੱਢ ਕੇ ਮੇਰੇ ਹੱਥਾਂ ਵਿੱਚ ਫੜਾ ਦਿੱਤਾ ਮੈਂ ਹੈਰਾਨੀ ਨਾਲ ਉਸਦੇ ਚਿਹਰੇ ਵੱਲ ਵੇਖ ਰਿਹਾ ਸਾਂ।

ਉਹ ਕਹਿਣ ਲੱਗਾ, "ਇਹਨਾਂ ਪੈਸਿਆਂ ਨਾਲ ਤੂੰ ਟਿਊਬਵੈੱਲ ਲਵਾ ਤੇ ਹੋਸਟਲ ਦਾ ਖ਼ਰਚਾ ਮੈਂ ਹਰ ਮਹੀਨੇ ਤੈਨੂੰ ਦੇ ਕੇ ਜਾਇਆ ਕਰੂੰ ਦਿਲ ਨਹੀਂ ਛੱਡਣਾ ਆਹ ਤੇਰਾ ਵੀਰ ਤੇਰੇ ਨਾਲ ਐ।"

ਅਣਬੋਲੇ ਮੇਰੀ ਬਿਰਥਾ ਜਾਣ ਲੈਣ ਵਾਲੇ ਇਸ ਵੀਰ ਦੇ ਹੱਥ ਘੁੱਟਦਿਆਂ ਮੇਰੀਆਂ ਅੱਖਾਂ ਤਰ ਹੋ ਗਈਆਂ। ਬਾਅਦ ਵਿੱਚ ਮੈਨੂੰ ਪਤਾ ਲੱਗਾ ਕਿ ਪਿਤਾ ਦੇ ਭੋਗ ਵਾਲੇ ਦਿਨ ਉਸਨੇ ਮੇਰੇ ਤੋਂ ਚੋਰੀ ਬੀਬੀ ਕੋਲੋਂ ਘਰ ਦੀ ਮੌਜੂਦਾ ਆਰਥਕ ਸਥਿਤੀ ਬਾਰੇ ਪੁੱਛ ਕੇ ਸਾਰਾ ਅਨੁਮਾਨ ਲਾ ਲਿਆ ਸੀ।

ਬੀ ਐੱਡ ਕਰਨ ਤੋਂ ਬਾਅਦ ਮੈਂ ਪਹਿਲੀ ਨੌਕਰੀ 'ਤੇ ਹਾਜ਼ਰ ਹੋ ਗਿਆ ਤਨਖ਼ਾਹ ਮਿਲਣ ਲੱਗੀ ਘਰ ਦਾ ਖ਼ਰਚਾ ਤੁਰਨ ਲੱਗਾ ਮੋਟਰ ਲੱਗ ਗਈ ਸੀ ਕਣਕ ਸਾਂਭੀ ਗਈ ਸੀ ਅਤੇ ਨਵੀਂ ਫ਼ਸਲ ਬੀਜਣ ਦੀਆਂ ਤਿਆਰੀਆਂ ਸਨ। ਮੈਂ

ਸੋਚਿਆ ਸੀ ਕਿ ਛੋਟੇ ਭਰਾ ਨਾਲ ਮਿਲ ਕੇ ਵਾਹੀ ਦਾ ਚੰਗਾ ਠਕ-ਠਕਾ ਤੋਰ ਲਵਾਂਗਾ ਅਤੇ ਅਗਲੀ ਫ਼ਸਲ ਤੋਂ ਜਸਵੰਤ ਦੇ ਪੈਸੇ ਮੋੜ ਦਿਆਂਗਾ। ਮਨ ਹੀ ਮਨ ਪ੍ਰਤੀ ਏਕੜ ਜ਼ਮੀਨ ਵਿਚੋਂ ਹੋਣ ਵਾਲੀ ਆਮਦਨ ਦਾ ਹਿਸਾਬ ਕਿਤਾਬ ਜੋੜਨ ਲੱਗਾ ਪਰ ਛੇਤੀ ਹੀ ਨਵਾਂ ਰਹੱਸ ਉਦਘਾਟਿਤ ਹੋਇਆ। ਪਤਾ ਲੱਗਾ ਕਿ ਜ਼ਮੀਨ ਦਾ ਕੁੱਝ ਹਿੱਸਾ ਤਾਂ ਗਹਿਣੇ ਪਿਆ ਹੋਇਆ ਸੀ ਮਾਂ ਨੂੰ ਪੁੱਛਿਆ ਤਾਂ ਉਸਨੇ ਆਖਿਆ, "ਕਾਕਾ, ਦੋਵਾਂ ਕੁੜੀਆਂ ਦਾ ਵਿਆਹ ਕਿਤੇ ਫ਼ਸਲਾਂ ਦੀ ਆਮਦਨ ਤੋਂ ਤਾਂ ਨਹੀਂ ਹੋਇਆ। ਜ਼ਮੀਨ ਗਹਿਣੇ ਨਾ ਪਾਉਂਦਾ ਤਾਂ ਕੀ ਕਰਦਾ ਉਹ ਤੂੰ ਤਾਂ ਹਰ ਵੇਲੇ ਆਪਣੀਆਂ ਕਿਤਾਬਾਂ ਤੇ ਆਪਣੇ ਯਾਰਾਂ ਵਿੱਚ ਰੁਝਿਆ ਰਹਿੰਦਾ ਸੈਂ। ਘਰ ਦਾ ਤੈਨੂੰ ਧਿਆਨ ਕੋਈ ਨਹੀਂ ਸੀ; ਬੱਸ ਜ਼ਮਾਨੇ ਦਾ ਹੀ ਧਿਆਨ ਸੀ।"

ਕੁਝ ਦਿਨਾਂ ਬਾਅਦ ਸੋਸਾਇਟੀ ਦਾ ਇਸਪੈਕਟਰ ਆ ਗਿਆ ਪਤਾ ਲੱਗਾ ਕਿ ਕੁੱਝ ਸਾਲ ਪਹਿਲਾਂ ਘਰ ਦੇ ਖ਼ਰਚੇ ਤੋਰਨ ਲਈ ਖੂਹ ਲਵਾਉਣ ਦੇ ਬਹਾਨੇ ਪਿਤਾ ਨੇ ਕਰਜ਼ਾ ਲਿਆ ਹੋਇਆ ਸੀ ਉਸਦੀਆਂ ਬਕਾਇਆ ਕਿਸ਼ਤਾਂ ਪਿਤਾ ਦੀ ਮੌਤ ਤੋਂ ਬਾਅਦ ਹੁਣ ਯੱਕ-ਮੁਸ਼ਤ ਜਮ੍ਹਾਂ ਕਰਵਾਉਣੀਆਂ ਪੈਣੀਆਂ ਸਨ। 'ਅੰਗ-ਸੰਗ' ਕਹਾਣੀ ਦੇ ਬਹੁਤੇ ਵੇਰਵੇ ਮੇਰੇ ਪਿਤਾ ਦੀ ਮੌਤ ਤੋਂ ਬਾਅਦ ਦੀ ਸਾਡੇ ਪਰਿਵਾਰ ਦੀ ਮਾਨਸਿਕਤਾ ਨਾਲ ਜੁੜੇ ਹੋਏ ਸਨ।

ਪਿਤਾ ਦੀ ਮੌਤ ਤੋਂ ਅਗਲੇ ਹੀ ਸਾਲ ਇਸੇ ਤੰਗੀ-ਤੁਰਸ਼ੀ ਵਿੱਚ ਮੇਰਾ ਵਿਆਹ ਹੋ ਗਿਆ ਮੇਰੀ ਪਤਨੀ ਰਜਵੰਤ ਨੇ ਹਰ ਮੁਸ਼ਕਿਲ ਵਿੱਚ ਮੇਰਾ ਸਾਥ ਨਿਭਾਉਣ ਦਾ ਕੇਵਲ ਵਚਨ ਹੀ ਨਾ ਦਿੱਤਾ ਸਗੋਂ ਖ਼ੁਸ਼ੀ ਖ਼ੁਸ਼ੀ ਪੂਰੀ ਸਮਰਪਣ ਭਾਵਨਾ ਨਾਲ ਇਸਨੂੰ ਨਿਭਾਇਆ ਵੀ। ਘਰ ਵਿੱਚ ਦੋ ਤਨਖ਼ਾਹਾਂ ਆਉਣ ਲੱਗੀਆਂ। ਪਤਨੀ ਦੀ ਸਹਾਇਤਾ ਨਾਲ ਅਗਲੇ ਕੁੱਝ ਸਾਲ ਤਾਂ ਪਿਤਾ ਦਾ ਕਰਜ਼ਾ ਲਾਹੁਣ ਤੇ ਗਹਿਣੇ ਪਈ ਜ਼ਮੀਨ ਛੁਡਾਉਣ ਵਿੱਚ ਲੱਗ ਗਏ। ਭਰਾ ਨਾਲ ਰਲ ਕੇ ਵਾਹੀ ਕਰਨ ਦਾ ਮੇਰਾ ਆਪਣਾ ਤਜਰਬਾ ਵੀ ਫੇਲ੍ਹ ਹੋਇਆ।

ਹਰੇ ਇਨਕਲਾਬ ਨੇ ਸਾਨੂੰ ਤਾਂ ਨਿਰਾਸ਼ ਹੀ ਕੀਤਾ ਸੀ। ਖੇਤੀ ਕਰਦੇ ਸਮੇਂ ਸਭ ਤੋਂ ਉਤਸ਼ਾਹ ਅਤੇ ਨਿਰਾਸ਼ਾ ਦਾ ਆਲਮ ਉਸ ਦਿਨ ਹੁੰਦਾ ਜਦੋਂ ਫ਼ਸਲ ਜੁਖਣੀ ਹੁੰਦੀ ਉਤਸ਼ਾਹ ਇਸ ਗੱਲ ਦਾ ਕਿ ਫ਼ਸਲ ਘਰ ਆਵੇਗੀ ਤੇ ਸਾਲ ਭਰ ਦੀਆਂ ਰੁਕੀਆਂ ਜ਼ਰੂਰਤਾਂ ਪੂਰੀਆਂ ਹੋਣਗੀਆਂ ਅਤੇ ਨਿਰਾਸ਼ਾ ਇਸ ਗੱਲ ਦੀ ਕਿ ਫ਼ਸਲ ਦੀ ਜਿੰਨੀ ਆਮਦ ਅੰਗੀ ਜਾਂਦੀ, ਫ਼ਸਲ ਕਦੀ ਵੀ ਓਨੀ ਨਾ ਨਿਕਲਦੀ ਇਸ ਉਤਸ਼ਾਹ ਅਤੇ ਨਿਰਾਸ਼ਾ ਵਿੱਚ ਉਦੋਂ ਵੀ ਡੁੱਬਦਾ-ਤਰਦਾ ਰਹਿੰਦਾ ਸਾਂ ਜਦੋਂ ਮੇਰਾ ਪਿਤਾ ਖੇਤੀ ਕਰਦਾ ਸੀ ਅਤੇ ਉਦੋਂ ਵੀ ਜਦੋਂ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਆਪਣੇ ਭਰਾ ਨਾਲ ਮਿਲ ਕੇ ਖ਼ੁਦ ਖੇਤੀ ਕਰਦਾ ਰਿਹਾ ਇਹ ਡੁੱਬਣਾ-ਤਰਨਾ ਉਂਜ ਸਾਰਾ ਸਾਲ ਹੀ ਜਾਰੀ ਰਹਿੰਦਾ ਕਦੀ ਖੂਹ ਲਵਾਉਣ ਲਈ ਪਿਤਾ ਵੱਲੋਂ ਚੁਕੇ ਕਰਜ਼ੇ ਦੀ ਕਿਸ਼ਤ ਮੋੜਨ ਅਤੇ ਉਸ ਵੱਲੋਂ ਲੋੜ-ਪੂਰਤੀ ਲਈ ਗਹਿਣੇ ਪਈ ਜ਼ਮੀਨ ਛੁਡਾਉਣ ਦਾ ਫ਼ਿਕਰ, ਕਦੇ ਬਿਜਲੀ ਦੀ ਮੋਟਰ ਦਾ ਬਿੱਲ ਤਾਰਨ ਦੀ ਚਿੰਤਾ, ਕਦੀ ਸਮੇਂ ਸਿਰ ਖ਼ਾਦ ਨਾ ਮਿਲ ਸਕਣ ਦਾ ਪੰਗਾ, ਕਦੀ ਡਿਮ ਬਿਜਲੀ 'ਤੇ ਮੋਟਰ ਚਲਾਉਣ ਕਰਕੇ ਮੋਟਰ ਸੜ ਜਾਣ ਤੇ ਮੁੜ ਬਨ੍ਹਾਉਣ ਦਾ ਖ਼ਰਚਾ! ਇੱਕ ਸਾਲ ਤਾਂ ਇਸਤਰ੍ਹਾਂ ਵੀ ਹੋਇਆ ਕਿ ਕਿਸੇ ਤੋਂ ਕਣਕ ਦਾ ਵਧੀਆ ਅਤੇ ਨਵਾਂ ਬੀਜ ਖ਼ਰੀਦ ਕੇ ਪਾਇਆ ਪਰ ਉਹ ਕਣਕ ਉੱਗੀ ਹੀ ਨਾ ਮਹੀਨਾ ਭਰ ਅਸੀਂ ਉਸਦੇ ਵਿਰਲੇ ਵਿਰਲੇ ਉੱਗੇ ਸੂਇਆਂ ਨੂੰ ਵਿੰਹਦੇ ਰਹੇ ਕਿ ਸ਼ਾਇਦ ਪਾਣੀ ਦੇਣ ਨਾਲ ਰਹਿੰਦਾ ਬੀ ਉੱਗ ਸਕੇ ਪਰ ਇਹ ਹੋ ਨਾ ਸਕਿਆ ਅਤੇ ਇੰਜ ਸਮੇਂ ਮਾਰ ਹੋ ਗਈ।

ਅਸਲ ਵਿੱਚ ਇਹ ਮੇਰੀ ਇਕੱਲੇ ਦੀ ਕਹਾਣੀ ਨਹੀਂ ਸੀ। ਮੇਰੇ ਵਰਗੇ ਹੋਰ ਵੀ ਛੋਟੇ ਕਿਰਸਾਣੀ ਪਰਿਵਾਰਾਂ ਦੀ ਅਜਿਹੀ ਹੀ ਮਿਲੀ ਜੁਲੀ ਹਾਲਤ ਸੀ। ਮੈਂ ਛੋਟੇ ਕਿਰਸਾਣ ਦੀ ਜ਼ਿੰਦਗੀ ਤਾਂ ਆਪਣੇ ਸਾਹੀਂ ਜਿਊਂ ਰਿਹਾ ਸਾਂ ਹਰੇ ਇਨਕਲਾਬ ਨੇ ਫ਼ਸਲਾਂ ਦੇ ਝਾੜ ਅਤੇ ਭਾਅ ਵਧਾ ਦਿੱਤੇ ਸਨ ਪਰ ਨਾਲ ਹੀ ਜ਼ਿੰਦਗੀ ਦੀਆਂ ਨਵੀਆਂ ਸੁਖ-ਸਹੂਲਤਾਂ ਦੇ ਉਪਲਬਧ ਹੋਣ ਕਰਕੇ ਖ਼ਰਚਿਆਂ ਵਿੱਚ ਵੀ ਢੇਰ ਵਾਧਾ ਹੋ ਗਿਆ ਸੀ। ਖੇਤੀ ਲਈ ਵੀ ਜਿਹੜੇ ਲੋਕ ਸਮੇਂ ਸਿਰ ਵਾਹੁਣ-ਬੀਜਣ ਦੇ ਨਾਲ ਨਾਲ ਖ਼ਾਦ, ਪਾਣੀ ਅਤੇ ਕੀਟ-ਨਾਸ਼ਕ ਦਵਾਈਆਂ ਪਾ ਸਕਣ ਦੇ ਸਮਰੱਥ ਸਨ, ਉਹਨਾਂ ਲਈ ਤਾਂ ਹਰਾ ਇਨਕਲਾਬ ਰਹਿਮਤ ਬਣ ਕੇ ਆਇਆ ਸੀ ਪਰ ਮੇਰੇ ਵਰਗੇ ਛੋਟੇ ਕਿਰਸਾਣਾਂ ਨੂੰ ਇਸ 'ਇਨਕਲਾਬ' ਵਿਚੋਂ ਬਣਦਾ ਹਿੱਸਾ ਨਹੀਂ ਸੀ ਮਿਲ ਰਿਹਾ। ਮੈਂ ਹੁਣ ਸੋਚ ਲਿਆ ਸੀ ਕਿ ਰਾਜਨੀਤਕ ਇਨਕਲਾਬ ਦੀਆਂ ਉਤਸ਼ਾਹੀ ਅਤੇ ਬਨਾਵਟੀ ਕਹਾਣੀਆਂ ਲਿਖਣ ਦੀ ਥਾਂ ਮੈਨੂੰ ਆਪਣੇ ਕਿਰਸਾਣ ਭਾਈਚਾਰੇ ਦੀ ਹੱਡੀਂ-ਹੰਢਾਈ ਪੀੜ ਨੂੰ ਜ਼ਬਾਨ ਦੇਣੀ ਚਾਹੀਦੀ ਹੈ। ਇਸ ਪੀੜ ਦੀ ਹੂੰਗਰ ਮੇਰੀਆਂ 'ਕਿੱਥੇ ਗਏਂ', 'ਭੂੰਮੀ', 'ਆਪਣਾ ਆਪਣਾ ਹਿੱਸਾ', 'ਗੁਰਮੁਖ ਸਿੰਘ', 'ਸੁਨਹਿਰੀ ਕਿਣਕਾ', 'ਵਾਪਸੀ' ਆਦਿ ਕਹਾਣੀਆਂ ਵਿੱਚ ਬੋਲਦੀ ਸੁਣਾਈ ਦਿੰਦੀ ਹੈ।

# ਕੌਣ ਰੋਕੇਗਾ ਪੰਜਾਬ 'ਚ ਚਿੱਟੇ-ਦਿਨ ਵਾਪਰ ਰਹੇ '੫-ਜੀ' ਘਪਲੇ ਨੂੰ

(ਕੁਝ ਇਕ ਨੂੰ ਛੱਡ ਕੇ ਲਗਭਗ ਸਾਰੇ ਪੰਜਾਬੀਆਂ ਦੀ ਇਸ ਘਪਲੇ 'ਚ ਸ਼ਮੂਲੀਅਤ)

*—ਅਮਰੀਕ ਸਿੰਘ ਸ਼ੇਰ ਖਾਂ*

ਪਿਛਲੇ ਦਿਨੀਂ ਇਕ ਸਮਾਜ-ਸੇਵੀ ਸੰਗਠਨ ਵਲੋਂ ਕਰਵਾਈ ਗਈ ਵਿਚਾਰ-ਚਰਚਾ ਵਿਚ ਹਿੱਸਾ ਲੈਣ ਦਾ ਮੌਕਾ ਮਿਲਿਆ ਜਿਸ ਵਿਚ ਵੱਖ-ਵੱਖ ਸੂਬਿਆਂ ਦੇ ਵਿਦਵਾਨਾਂ ਨੇ ਬੜੇ ਜੋਸ਼-ਖਰੋਸ਼ ਨਾਲ ਹਿੱਸਾ ਲਿਆ। ਬਹੁਤੀਆਂ ਨੇ ਤਾਂ ਪੰਜਾਬ 'ਚ ਆ ਕੇ ਰਵਾਇਤੀ ਤਰੀਕੇ ਨਾਲ ਪੰਜਾਬ ਤੇ ਪੰਜਾਬੀਆਂ ਦੇ ਸੋਹਲੇ ਗਾਣ ਵਾਲੀ ਆਪਣੀ ਪੁਰਾਣੀ ਪਰੰਪਰਾ ਨੂੰ ਹੀ ਦੁਹਰਾਇਆ।

ਆਮ ਕਰਕੇ ਬਹੁਤੇ ਵਿਦਵਾਨ ਏਸੇ ਉਲਾਰ-ਬਿਰਤੀ ਦਾ ਹੀ ਪ੍ਰਗਟਾਵਾ ਕਰਦੇ ਹਨ। ਅੰਤਰਰਾਜੀ ਵਿਚਾਰ-ਚਰਚਾਵਾਂ 'ਚ ਅਕਸਰ ਇਓਂ ਹੀ ਵੇਖਣ ਨੂੰ ਮਿਲਦਾ ਹੈ। ਗੰਗਾ ਗਏ ਤਾਂ ਗੰਗਾ ਰਾਮ, ਜਮਨਾ ਗਏ ਤਾਂ ਜਮਨਾ ਦਾਸ। ਜੀਹਦੇ ਘਰ ਗਏ, ਉਹਦੇ ਈ ਗੁਣ ਗਾਈ ਗਏ। ਪਰ ਵਿਰਲੇ ਈ ਹੁੰਦੇ ਨੇ ਜਿਹੜੇ ਅਗਲੇ ਦੇ ਘਰ ਜਾ ਕੇ ਉਹਦੀਆਂ ਸਿਫਤਾਂ ਦੇ ਪੁਲ ਵੀ ਬੰਨ੍ਹ ਦਿੰਦੇ ਨੇ ਤੇ ਫਿਰ ਬੜੇ ਸਲੀਕੇ ਨਾਲ ਗੱਲਾਂ-ਗੱਲਾਂ 'ਚ ਉਹਦੀ ਦੁਖਦੀ-ਰਗ ਤੇ ਹੱਥ ਰੱਖ ਕੇ ਦਵਾ-ਦਾਰੂ ਦਾ ਨੁਖਸਾ ਵੀ ਦੱਸ ਆਉਂਦੇ ਨੇ।

ਇਸ ਵਿਚਾਰ-ਚਰਚਾ ਵਿਚ ਇਕ ਐਸੇ ਹੀ ਸੱਜਣ ਬੈਠੇ ਸਨ, ਸਵਾਮੀ ਨੰਦ ਲਾਲ ਸ਼ਾਸਤਰੀ ਜੀ। ਬੇਸ਼ੱਕ ਮੂਲ ਰੂਪ 'ਚ ਆਪ ਰਾਜਸਥਾਨ ਦੇ ਵਸਨੀਕ ਨੇ ਪਰ ਲੰਬੇ ਸਮੇਂ ਤੋਂ ਪੰਜਾਬੀਆਂ ਤੇ ਪੰਜਾਬ ਨਾਲ ਵਾਹ ਪਿਆ ਹੋਣ ਕਰਕੇ ਉਹਨਾਂ ਨੇ ਪੰਜਾਬੀ ਸਮਾਜ ਦੇ ਬੜੇ ਅਜੀਬ-ਤੱਥ ਸਾਡੇ ਸਾਹਮਣੇ ਪੇਸ਼ ਕੀਤੇ। ਉਹਨਾਂ ਦਾ ਬੜਾ ਸਾਫ ਕਹਿਣਾ ਸੀ ਕਿ ਪੰਜਾਂ 'ਚ ਪਰਮੇਸਰ ਹੁੰਦਾ ਹੈ ਤੇ ਪੰਜਾਬੀਆਂ ਦਾ ਨਾਤਾ ਹਮੇਸ਼ਾ ਪੰਜਾਂ ਦੇ ਜ਼ਰੀਏ ਪਰਮੇਸਰ ਨਾਲ ਜੁੜਿਆ ਰਹਿੰਦਾ ਹੈ। ਖਾਸ ਕਰਕੇ ਸਿੱਖ ਕੌਮ ਦੀਆਂ ਸਾਰੀਆਂ ਰਵਾਇਤਾਂ ਪੰਜਾਂ ਦੁਆਲੇ ਪ੍ਰਕਰਮਾ ਕਰਦੀਆਂ ਜਾਪਦੀਆਂ ਹਨ, ਜਿਨ੍ਹਾਂ ਨੂੰ ਕਿਤੇ 'ਪੰਚ' ਤੇ ਕਿਤੇ 'ਪੰਜ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਪੰਜ-ਪਿਆਰੇ, ਪੰਜ-ਤਖਤ, ਪੰਜ ਬਾਣੀਆਂ, ਪੰਜ ਕਕਾਰ ਆਦਿ ਇਹ ਸਭ ਸਿੱਖ-ਪਰੰਪਰਾ ਦਾ ਅਹਿਮ ਅੰਸ਼ ਤੇ ਅਸੂਲ ਹਨ। ਇੱਥੋਂ ਤੱਕ ਪੰਜਾਬ ਦਾ ਨਾਂ ਵੀ ਪੰਜ+ਆਬ ਪੰਜਾਂ ਦਰਿਆਵਾਂ ਦਾ ਸਮੁੱਚਾ ਹੈ ਪਰ ਅੱਜ ਬਦਲਦੇ ਹਲਾਤਾਂ 'ਚ ਇਹ 'ਪੰਜ' ਦੀ ਪਰੰਪਰਾ ਇਕ ਨਵੇਂ ਮੁਹਾਵਰੇ ਨੂੰ ਜਨਮ ਦੇ ਰਹੀ ਹੈ ਜਿਸਦਾ ਰੂਪ ਬੜਾ ਕੋਹਝਾ ਤੇ ਸਮਾਜ ਨੂੰ ਬਰਬਾਦ ਕਰਨ ਦੇ ਤੁਲ ਹੈ। ਨਵੀਂ ਪੀੜ੍ਹੀ ਦਾ ਇਹ '੫-ਜੀ' ਇਕੱਲਾ ਸਿੱਖ ਕੌਮ ਨੂੰ ਹੀ ਨਹੀਂ ਸਗੋਂ ਸਾਰੇ ਪੰਜਾਬੀ ਸਮਾਜ ਤੇ ਫਿਰ ਪੂਰੇ ਭਾਰਤੀ ਖਿੱਤੇ ਤੋਂ ਅੱਗੇ ਪੂਰੇ ਵਿਸ਼ਵ ਲਈ ਚਿਤਾਵਨੀ ਬਣਨ ਜਾ ਰਿਹਾ ਹੈ।

ਉਹਨਾਂ ਮੁਤਾਬਕ ਪੰਜਾਬੀਆਂ, ਖਾਸ ਕਰ ਸਿੱਖ ਕੌਮ ਦਾ ਪੂਰੇ ਵਿਸ਼ਵ ਵਿਚ ਇਕ ਆਪਣਾ ਅਹਿਮ-ਸਥਾਨ ਹੈ। ਪਹਿਲੇ ਤੇ ਦੂਜੇ ਵਿਸ਼ਵ-ਯੁੱਧ ਤੋਂ ਇਲਾਵਾ ਪਾਕਿਸਤਾਨ ਵਿਰੁੱਧ ਲੜੀਆਂ ਤਿੰਨੋਂ ਹੀ ਜੰਗਾਂ (੧੯੬੫, ੧੯੭੧ ਤੇ ਕਾਰਗਿਲ) ਵਿਚ ਇਹਨਾਂ ਦੀ ਬਹਾਦਰੀ ਆਪਣੇ-ਆਪ 'ਚ ਇਕ ਮਿਸਾਲ ਸੀ। ਗੁਰੂ ਨਾਨਕ ਸਾਹਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤੱਕ ਕ੍ਰਾਂਤੀਕਾਰੀ ਜੀਵਨ-ਜਿਊਣ ਜਲਵਿਆਂ ਦੀ ਆਪਣੀ ਤਾਰੀਖੀ-ਮਹੱਤਤਾ ਹੈ। ਕਦੇ ਉਹ ਸਮਾਂ ਸੀ ਜਦ ਕਿਸੇ ਸਿੱਖ ਦੀ ਆਮਦ ਨੂੰ ਦੇਖ ਕੇ ਅਬਲਾ-ਤੀਵੀਂ ਆਪਣੇ-ਆਪ ਨੂੰ ਖਾਸ ਤੌਰ ਤੇ ਸੁਰੱਖਿਅਤ ਮਹਿਸੂਸ ਕਰਦੀ ਸੀ। ਕਦੇ ਕੋਈ ਬਾਪ ਆਪਣੀ ਮਾਸੂਮ ਧੀ ਨੂੰ ਕਹਿੰਦਾ ਸੀ ਕਿ ਬੇਟਾ! ਜਦ ਟੈਕਸੀ ਲਵੇਂ ਤਾਂ ਸਰਦਾਰ ਜੀ ਦੀ ਟੈਕਸੀ ਨੂੰ ਪਹਿਲ ਦੇਵੀਂ। ਪਰ ਅੱਜ ਦੀ ਪੰਜਾਬੀ ਜਨਰੇਸ਼ਨ ਦੇ ਮੂਹਰੇ ਜਿਹੜਾ ਵੱਡਾ ਸਕੈਂਡਲ ਮੂੰਹ ਅੱਡੀ ਖੜ੍ਹਾ ਹੈ ਇਹਦੀ ਕੀਮਤ ਪੈਸੇ-ਟਕੇ 'ਚ ਅੰਕਿਤ ਕਰਨੀ ਨਿਰੀ ਮੂਰਖਤਾ ਹੈ। ਇਹਦੀ ਕੀਮਤ ਜੇ ਮਿਥਣੀ ਵੀ ਹੋਵੇ ਤਾਂ ਲੱਖਾਂ ਕਰੋੜ ਰੁਪਈਆਂ-ਟਕਿਆਂ ਨਾਲ ਨਹੀਂ ਸਗੋਂ ਲੱਖਾਂ-ਕਰੋੜਾਂ ਉਹਨਾਂ ਸਿਰਾਂ ਨਾਲ ਕੀਤੀ ਜਾ ਸਕਦੀ ਹੈ ਜਿਹੜੇ ਉੱਚ-ਆਦਰਸ਼ਾਂ ਤੇ ਉੱਚਿਆਂ ਕਦਰਾਂ-ਕੀਮਤਾਂ ਨੂੰ ਸਥਾਪਿਤ ਕਰਨ ਲਈ ਕੌਮ ਤੋਂ ਕੁਰਬਾਨ ਹੋ ਗਏ।

ਸਵਾਮੀ ਜੀ ਮੁਤਾਬਕ ਕੇਸਾਂ 'ਚ ਅੰਮ੍ਰਿਤ ਚੋਣ ਵਾਲੀ ਪਰੰਪਰਾ ਅੱਜ ਖਤਮ ਹੋ ਰਹੀ ਹੈ ਤੇ ਵਿਆਹ ਸ਼ਾਦੀਆਂ ਵਿਚ ਸ਼ਰੇਆਮ ਬੀਅਰ ਤੇ ਵਿਸਕੀ ਦੀਆਂ ਬੋਤਲਾਂ ਪੀਤੀਆਂ ਈ ਨਹੀਂ ਜਾਂਦੀਆਂ ਸਗੋਂ ਰੋੜ੍ਹੀਆਂ ਜਾਂਦੀਆਂ ਨੇ। ਅਨੇਕਾਂ ਪੰਜਾਬੀ ਮਨਚਲੇ ਬੀਅਰ ਦਾ ਡਾਟਾ ਪੱਟ ਕੇ ਨਿਕਲਦੀ ਝੱਗ ਸਾਥੀਆਂ ਦੇ ਸਿਰ-ਮੂੰਹ ਤੇ ਵਰ੍ਹਾਉਂਦੇ ਮੈਂ ਅਨੇਕਾਂ ਵਾਰ ਅੱਖੀਂ ਵੇਖੇ ਨੇ। ਉਹਨਾਂ ਦੇ ਸਿਰਾਂ ਤੇ ਬੀਅਰ ਦੀ ਇਹ ਚਮਕਦੀ ਝੱਗ ਉਹਨਾਂ ਦੇ ਗਹਿਰੇ ਹਨੇਰੇ 'ਚ ਡੁੱਬ ਚੁੱਕੇ ਦਿਲੋ-ਦਿਮਾਗ ਦੀ ਕਰੂਪ ਤਸਵੀਰ ਪੇਸ਼ ਕਰ ਰਹੀ ਹੁੰਦੀ ਹੈ।

ਨਵੀਂ ਜਨਰੇਸ਼ਨ ਦੇ '੫-ਜੀ' ਘਪਲੇ ਨੂੰ ਸ਼ਾਸਤਰੀ ਜੀ

ਨੇ ਅੰਗਰੇਜ਼ੀ ਦੇ ਪੰਜ-ਅੱਖਰਾਂ 'ਚ ਪਰੋਣ ਦੀ ਕੋਸ਼ਿਸ਼ ਕੀਤੀ :

ਜੀ ਫਾਰ ਗੰਨ, ਜੀ ਫਾਰ ਗਰਲ-ਫਰੈਂਡ, ਜੀ ਫਾਰ ਗਲਾਸ, ਜੀ ਫਾਰ ਗੋਅਰ, ਜੀ ਫਾਰ ਗਿਟਾਰ

ਸਵਾਮੀ ਜੀ ਤਾਂ ਪੰਜ ਸ਼ਬਦ ਕਹਿ ਗਏ ਪਰ ਮੇਰੀ ਰਾਂਤਾ ਦੀ ਨੀਂਦ ਹਰਾਮ ਕਰ ਗਏ। ਜਦ ਸ਼ਾਤਤਰੀ ਜੀ ਦੇ ਇਸ 'ਪੰਜ-ਜੀ' ਦੇ ਸੰਕਲਪ ਨੂੰ ਮੈਂ ਆਪਣੇ ਨਜ਼ਰੀਏ ਨਾਲ ਪੂਰੀ ਤਰ੍ਹਾਂ ਨਿਹਾਰ ਕੇ ਦੇਖਿਆ ਤਾਂ ਸਾਰਾ ਕੁਝ ਚਿੱਟੇ ਦਿਨ ਵਾਂਗ ਸਾਫ ਦਿਖਾਈ ਦੇਣ ਲੱਗਿਆ।

ਜੇ ਪਹਿਲੇ 'ਜੀ' ਦੀ ਗੱਲ ਕਰੀਏ ਤਾਂ 'ਜੀ ਫਾਰ ਗੰਨ' ਦੇ ਸ਼ੁਕੀਨ ਪੰਜਾਬੀਆਂ ਕੋਲ ਸਾਰੇ ਹਿੰਦੁਸਤਾਨ ਤੋਂ ਵੱਧ ਅਸਲਾ ਹੈ। ਸ਼ਾਇਦ ਸਾਰੇ ਸੂਬਿਆਂ ਦੇ ਲਾਇਸੰਸੀ ਹਥਿਆਰਾਂ ਹਥਿਆਰਾਂ ਦੇ ਬਰਾਬਰ ਇਕੱਲੇ ਪੰਜਾਬੀਆਂ ਕੋਲ ਹਥਿਆਰ ਹੋਣਗੇ। ਇਹ ਹਥਿਆਰ ਵਿਆਹ-ਸ਼ਾਦੀਆਂ, ਪਾਰਟੀਆਂ 'ਚ ਆਪਣਿਆਂ ਤੇ ਈ ਅਨੇਕਾਂ ਵਾਰ ਆਪਣਾ ਰੰਗ ਵਿਖਾ ਚੁੱਕੇ ਨੇ। ਮਜ਼ਲੂਮਾਂ ਦੀ ਰੱਖਿਆ ਲਈ ਚੱਲਣ ਵਾਲਾ ਹਥਿਆਰ ਅੱਜ ਮਜ਼ਲੂਮਾਂ ਉੱਤੇ ਹੀ ਚੱਲ ਰਿਹਾ ਹੈ। ਦਸਮੇਸ਼-ਪਿਤਾ ਦੀ ਵਰੋਸਾਈ ਕੌਮ ਲਈ ਇਹ ਵਰਤਾਰਾ ਡੁੱਬ-ਮਰਨ ਦੇ ਤੁੱਲ ਹੈ। ਪਤਾ ਨਹੀਂ ਬਿਨਾ ਲੋੜ ਜਾਇਜ਼-ਨਜਾਇਜ਼ ਤਰੀਕੇ ਨਾਲ ਕਿੰਨਾ ਕੁ ਅਸਲਾ ਪੰਜਾਬੀਆਂ ਨੇ ਫੋਕੀ ਹੈਂਕੜ ਕਾਇਮ ਰੱਖਣ ਲਈ ਆਪਣੇ ਨਾਂ ਲਵਾ ਲਿਆ ਹੈ। ਲੋੜ ਮੁਤਾਬਕ ਚੀਜ਼ ਰੱਖਣੀ ਮਾੜੀ ਨਹੀਂ ਪਰ ਵਿਆਹ ਸ਼ਾਦੀਆਂ 'ਚ ਸ਼ਰਾਬ ਦੇ ਨਸ਼ੇ 'ਚ ਧੁੱਤ ਹੋ ਕੇ ਟੈਂਟਾਂ ਦੀਆਂ ਚਾਨਣੀਆਂ ਪਾੜੀ ਜਾਣੀਆਂ ਵੀ ਤਾਂ ਕੋਈ ਅਕਲਮੰਦੀ ਨਹੀਂ।

'ਜੀ ਫਾਰ ਗਰਲ' ਦੀ ਤਾਜ਼ਾ ਉਦਾਹਰਨ ਪੰਜਾਬ ਦੇ ਇਮਾਨਦਾਰ ਸਮਝੇ ਜਾਂਦੇ ਡੀ. ਐਸ. ਪੀ. ਬਲਰਾਜ ਸਿੰਘ ਗਿੱਲ ਦੇ ਕਿਰਦਾਰ ਤੋਂ ਭਲੀ-ਭਾਂਤੀ ਪਰਖੀ ਜਾ ਸਕਦੀ ਹੈ। ਜੇ ਇਮਾਨਦਾਰਾਂ ਦਾ ਇਹ ਹਾਲ ਹੈ ਤਾਂ ਬੇਈਮਾਨਾਂ ਦਾ ਤਾਂ ਰੱਬ ਈ ਰਾਖਾ। ਇੱਥੇ ਕੋਈ ਇਕ 'ਗਿੱਲ' ਨਹੀਂ ਸਗੋਂ ਅਨੇਕਾਂ ਬੁੱਢੇ, ਜਵਾਨ 'ਏਕਾ ਨਾਰੀ ਜਤੀ ਹੋਇ' ਦੇ ਸੰਕਲਪ ਨੂੰ ਤਿਆਗ ਕੇ ਸੁਰਾ-ਸੁੰਦਰੀ 'ਚ ਗਲਤਾਨ ਹੋਏ ਰੋਜ਼ਾਨਾ ਪੰਜਾਬੀ ਸਮਾਜ ਦੀ ਕਿਰਦਾਰ-ਕੁਸ਼ੀ ਕਰ ਰਹੇ ਨੇ। ਸ਼ਾਇਦ ਐਸੀ ਪੀੜਾ ਵਿਚੋਂ ਈ ਕੁਝ ਸਮਾਂ ਪਹਿਲਾਂ ਮੇਰੀ ਕਲਮ 'ਚੋਂ ਇਹ ਅਲਫਾਜ਼ ਸਹਿਜ-ਸੁਭਾਅ ਕਿਰ ਗਏ-

ਪੰਜਾਂ ਈ ਵਿਕਾਰਾਂ ਵਿਚੋਂ ਕਾਮ ਪਹਿਲਾ ਏ।<br>
ਹਰ ਥਾਂ ਤੇ, ਕਾਮੀ-ਪੁਰਸ਼ਾਂ ਦਾ ਮੇਲਾ ਏ।<br>
ਚੈਨਲ ਚਲਾ ਕੇ ਕੋਈ ਤੁਸੀਂ ਵੇਖ ਲਓ।<br>
ਕਾਮ ਵਾਲੀ ਅੱਗ, ਅੱਖਾਂ ਰਾਹੀਂ ਸੇਕ ਲਓ।<br>
ਪਾਉਂਦੇ ਨੇ ਵਿਕਾਰ ਵੇਖੋ ਕਿੱਦਾਂ ਬਾਘੀਆਂ।<br>
ਨਰਕ-ਦੁਆਰੇ ਦੀਆਂ ਇਹ ਨੇ ਚਾਬੀਆਂ।<br>
ਫਿਲਮੀ-ਅੰਦਾਜ਼ ਮਾਰੇ ਡੂੰਘੇ ਡੰਗ ਜੀ।<br>
ਡੰਗੀ ਹੋਈ ਜਵਾਨੀ ਪਾਣੀ ਵੀ ਨਾ ਮੰਗਦੀ।<br>
ਗੁਰੂਆਂ ਦੀ ਬਾਣੀ ਕਹੇ ਗੱਲਾਂ ਸੱਚੀਆਂ।<br>
ਜੋ ਸਮਝਣ ਰੂਹਾਂ, ਬੱਸ ਓਹੀ ਬਚੀਆਂ।

ਪਰ ਅੱਜ ਗੁਰੂਆਂ ਦੀ ਬਾਣੀ ਪੜ੍ਹਨ, ਸੁਨਣ ਤੇ ਸਮਝਣ ਦਾ ਜਦ ਕਿਸੇ ਕੋਲ ਵਿਹਲ ਹੀ ਨਹੀਂ ਤਾਂ ਫਿਰ 'ਗਿੱਲ' ਵਰਗਿਆਂ ਅਨੇਕਾਂ ਗੱਭਰੂਆਂ ਦਾ ਸੁਰਾ-ਸੁੰਦਰੀ 'ਚ ਗਲਤਾਨ ਹੋਣਾ ਤਾਂ ਤੈਅ ਹੈ।

'ਗੰਨ' ਤੇ 'ਗਰਲ' ਤੋਂ ਬਾਦ ਪੰਜਾਬੀਆਂ ਦਾ ਤੀਜਾ ਮਨ-ਭਾਉਂਦਾ ਸ਼ੌਕ 'ਗਲਾਸ' ਜਾਂ 'ਗਲਾਸੀ' ਕਿਸੇ ਤੋਂ ਵੀ ਛੁਪਿਆ ਨਹੀਂ। 'ਗਲਾਸੀ' 'ਚ ਡੁੱਬਣ ਵਾਲਿਆਂ 'ਚ ਇਕੱਲੇ ਨੌਜਵਾਨ ਈ ਨਹੀਂ ਸਗੋਂ ਸੱਤਰ-ਸਾਲ ਦੇ ਬਾਬੇ ਵੀ ਬਰਾਬਰ ਦਾ 'ਹੱਥ-ਵਟਾ' ਰਹੇ ਨੇ।

ਹੋਰ ਪੁੱਛੋ ਤਾਂ ਬੜੇ ਸਤਿਕਾਰਯੋਗ ਅਹੁਦਿਆ ਤੇ ਬੈਠੇ ਅਧਿਆਪਕ, ਪ੍ਰੋਫੈਸਰ ਸਭ ਏਸ ਗਲਾਸੀ ਦਾ ਸ਼ਿਕਾਰ ਨੇ। ਏਥੋਂ ਤੱਕ ਕਿ ਧਰਮ-ਅਸਥਾਨਾਂ ਦੇ ਚੌਧਰੀ-ਪ੍ਰਬੰਧਕਾਂ ਵਿਚੋਂ ਵੀ ਬਹੁਤੇ ਏਸ 'ਗਲਾਸੀ' ਦੀ ਮਾਰ ਹੇਠ ਨੇ। ਮੇਰਾ ਇਕ ਨਜ਼ਦੀਕੀ ਰਿਸ਼ਤੇਦਾਰ ਜਿਹੜਾ ਮੇਰਾ ਇਲਾਕੇ ਦੇ ਇਕ ਪ੍ਰਤਿਸ਼ਠ ਗੁਰਦੁਆਰੇ ਦਾ ਸਕੱਤਰ ਵੀ ਐ, ਉਹ ਵੀ ਕਦੇ ਚੁੱਪ-ਚੁਪੀਤੇ ਤੇ ਕਦੇ ਸ਼ਰੇਆਮ 'ਗਲਾਸੀ' ਦੀ ਗੁਲਾਮੀ ਕਰਦਾ ਮੈਂ ਅੱਖੀਂ ਵੇਖਿਆ ਏ। ਇਸ ਘਪਲੇ ਹੇਠ ਕਈ ਅਰਬਾਂ ਰੁਪਏ ਸ਼ਰਾਬ ਦੇ ਤਸਕਰਾਂ ਨੇ ਡਕਾਰ ਲਏ ਨੇ ਤੇ ਲੋਕਾਂ ਪੱਲੇ ਪਈ ਨਿਰੀ ਖੁਆਰੀ ਤੇ ਬੀਮਾਰੀ। 'ਬਾਪੂ-ਪੰਜਾਬ' ਦੀ ਹੋਈ ਦੁਰਗਤੀ ਦਾ ਹਿਸਾਬ-ਕਿਤਾਬ ਵੱਖਰਾ।

ਪੌਂਟੀ ਚੱਢਾ ਕਈ ਅਰਬਾਂ ਦਾ ਮਾਲਕ ਬਣਿਆ ਬੈਠਾ ਏ ਏਸੇ ਕਾਰੋਬਾਰ 'ਚੋਂ। ਰਾਣਾ ਗੁਰਜੀਤ ਸਿੰਘ ਦੀਆਂ ਕਈ ਸ਼ਰਾਬ ਦੀਆਂ ਫੈਕਟਰੀਆਂ ਨਿੱਤ ਟਨਾਂ ਦੇ ਟਨ ਸ਼ਰਾਬ ਬਣਾਈ ਜਾ ਰਹੀਆਂ ਨੇ। ਮੇਰੇ ਇਲਾਕੇ ਦਾ ਉੱਪਰੋਂ ਦੀ ਕਿਰਪਾਨ ਧਾਰਨ ਕਰਨ ਵਾਲਾ ਕਿਸੇ ਵੇਲੇ ਅਕਾਲੀ ਮੰਤਰੀ ਰਿਹਾ ਈਮਾਨਦਾਰ ਸ਼ਵੀ ਵਾਲਾ ਸੱਜਣ ਵੀ ਦੱਸਦੇ ਨੇ ਕਿ ਸ਼ਰਾਬ ਦੀ ਫੈਕਟਰੀ ਲਾਉਣ ਜਾ ਰਿਹਾ ਏ। ਦੱਸੋ ਕੀਹਨੂੰ ਚੰਗਾ ਕਹੀਏ ਤੇ ਕੀਹਨੂੰ ਮਾੜਾ।

ਕਿਰਦਾਰਾਂ ਦਾ ਇਹ ਘਪਲਾ ਕਿਹੜੀ ਸਰਕਾਰ ਸਾਹਮਣੇ ਲਿਆਊ ਤੇ ਕਿਹੜਾ ਬੁੱਧੀਜੀਵੀ ਅੱਗੇ ਹੋ ਕੇ 'ਹਾਅ' ਦਾ ਨਾਹਰਾ ਮਾਰੂ।

ਚੌਥਾ ਘਪਲਾ ਹੋ ਰਿਹੈ 'ਜੀ ਫਾਰ ਗੇਅਰ' ਦੇ ਨਾਂ ਥੱਲੇ। ਇਹ ਘਪਲਾ ਪੰਜਾਬੀਆਂ ਨਾਲ ਹੋ ਰਿਹੈ, ਲਿਸ਼-ਲਿਸ਼ ਕਰਦੀਆਂ ਮੋਟਰ-ਗੱਡੀਆਂ ਤੇ ਅਣਗਿਣਤ ਵਹੀਕਲਾਂ ਦੇ ਵੰਨ-ਸੁਵੰਨੇ ਮਾਡਲਾਂ ਦੇ ਸਬਜ਼-ਬਾਗ ਦਿਖਾ-ਦਿਖਾ ਕੇ।

ਕਿਸੇ ਵੇਲੇ ਪੰਜਾਬ ਟਰੈਕਟਰ ਖਰੀਦਣ 'ਚ ਮਸ਼ਹੂਰ ਸੀ। ਟਰੈਕਟਰ ਬਣਾਉਣ ਵਾਲੀਆਂ ਸਾਰੀਆਂ ਦੇਸੀ-ਵਿਦੇਸ਼ੀ ਕੰਪਨੀਆਂ ਦੀ ਆਰਥਿਕਤਾ ਪੰਜਾਬੀਆਂ ਦੇ ਸਿਰ ਤੇ ਈ ਟਿਕੀ ਹੋਈ ਸੀ। ਚਲੋ ਕਿਸੇ ਵਕਤ ਟਰੈਕਟਰਾਂ ਦੀ ਭਾਰੀ ਲੋੜ ਵੀ ਸੀ। ਟਰੈਕਟਰ ਖੇਤ 'ਚ ਵਗਦਾ ਸੀ ਤੇ ਕਮਾਈ ਆਉਂਦੀ ਸੀ ਪਰ ਆਹ ਕੀ ਹੋਇਆ? ਇਕੋ ਘਰ 'ਚ ਚਾਰ-ਚਾਰ ਮੋਟਰ-ਸਾਈਕਲ, ਦੋ-ਦੋ-ਤਿੰਨ-ਤਿੰਨ, ਕਾਰਾਂ ਜੀਪਾਂ। ਹਰ ਅੱਲੜ ਉਮਰ ਦਾ ਮੁੰਡਾ 'ਹਾਂਡੇ' ਤੋਂ ਲੈ ਕੇ 'ਯਾਹਮੇ' ਤੱਕ ਪਤਾ ਨਹੀਂ ਕਿਹੜੇ-ਕਿਹੜੇ ਗੇਅਰ ਬਦਲਦਾ ਕਾਲਜ ਤੱਕ ਪਹੁੰਚਦਾ ਏ। ਕਾਲਜ ਜਾਣ ਤੱਕ ਦਾ ਪੈਟਰੋਲ ਘੱਟ ਬਲਦਾ ਏ ਪਰ ਮਟਰ-ਗਸ਼ਤੀ ਤੇ ਕਈ ਗੁਣਾ ਵੱਧ।

ਜੇ ਕਾਰਾਂ ਦੀ ਵਿਕਰੀ ਵੇਖਣੀ ਹੋਵੇ ਤਾਂ ਮੋਗੇ, ਲੁਧਿਆਣੇ ਤੇ ਮਲੋਟ ਦੀਆਂ ਮੰਡੀਆਂ 'ਚ ਵਿਕਣ ਆਈਆਂ ਪੁਰਾਣੀਆਂ ਗੱਡੀਆਂ ਦੀਆਂ ਕਈ ਮੀਲ ਲੰਮੀਆਂ ਕਤਾਰਾਂ ਤੋਂ ਸਹਿਜੇ ਅੰਦਾਜ਼ਾ ਹੋ ਜਾਂਦਾ ਏ ਕਿ ਸਾਡੇ ਪੰਜਾਬੀ ਅੱਜ-ਕੱਲ ਪੂਰੀ ਤਰ੍ਹਾਂ 'ਕਾਰ-ਇਸ਼ਕ' ਦੇ ਰੋਗ ਵਿਚ ਗ੍ਰਸਤ ਹੋ ਚੁੱਕੇ ਨੇ।

ਉਧਰੋਂ ਕਾਰ-ਕੰਪਨੀਆਂ ਵੀ ਨਿੱਤ-ਦਿਨ ਹਰ ਚੈਨਲ ਤੇ ਹਰ ਅਖਬਾਰ 'ਚ ਵੰਨ-ਸੁਵੰਨੀਆਂ ਤੇ ਨੰਗ-ਧੜੰਗੀਆਂ ਮਾਡਲਾਂ ਖੜ੍ਹੀਆਂ ਕਰਕੇ ਆਪਣੀ ਵਿਕਰੀ ਵਧਾਉਣ ਦਾ ਹਰ ਸਟੰਟ ਵਰਤ ਰਹੀਆਂ ਨੇ।

ਕਾਰ ਖਰੀਦਣਾ ਕੋਈ ਗੁਨਾਹ ਨਹੀਂ ਪਰ ਜਦ ਅਠਾਰਾਂ ਸਾਲ ਦੇ ਅੱਲੜ ਪੂਰੀ ਤਰ੍ਹਾਂ ਸ਼ੀਸ਼ੇ ਕਾਲੇ ਕਰਵਾ ਕੇ ਪਿੰਡਾਂ ਦੀਆਂ ਸੁੰਨੀਆਂ ਲਿੰਕ-ਰੋਡਾਂ ਤੇ ਆਪਣੀਆਂ 'ਜੀ ਫਾਰ ਗਰਲਜ਼' ਨੂੰ ਅਨੈਤਿਕ ਤਰੀਕੇ ਨਾਲ ਘੁੰਮਾਉਂਦੇ ਨੇ ਤਾਂ ਬੁੱਢਾ 'ਬਾਪੂ-ਪੰਜਾਬ' ਇਕ ਵਾਰ ਫੇਰ ਸ਼ਰਮਸਾਰ ਹੁੰਦਾ ਏ। ਦਿਨ-ਦਿਹਾੜੇ ਕਾਲੇ ਸ਼ੀਸ਼ਿਆਂ ਦੀ ਓਟ 'ਚ ਹੁੰਦੀਆਂ ਕਾਲੀਆਂ ਕਰਤੂਤਾਂ ਮੈਂ ਖੁਦ ਅਨੇਕਾਂ ਵਾਰ ਅੱਖੀਂ ਵੀ ਵੇਖੀਆਂ ਨੇ ਤੇ ਕਈ ਦਫਾ ਅਖਬਾਰਾਂ ਦੀਆਂ ਸੁਰਖੀਆਂ ਵੀ ਬਟੋਰ ਚੁੱਕੀਆਂ ਨੇ।

ਅੱਜ ਹਰੇਕ ਪੰਜਾਬੀ ਮੁੰਡਾ ਹੱਥਾਂ ਨਾਲ ਕੋਈ ਹੋਰ ਕਿਰਤ ਕਰਨੀ ਜਾਣਦਾ ਹੋਵੇ ਜਾਂ ਨਾ ਪਰ 'ਗੇਅਰ-ਬਦਲਣੇ' ਬਾਖੂਬੀ ਜਾਣਦਾ ਹੈ।

ਬਿਨਾ ਕਿਸੇ ਲੋੜ ਤੋਂ ਅਜਾਈਂ ਫੂਕੇ ਕਰੋੜਾਂ ਰੁਪਏ ਦੇ ਸਬਸਿਡੀ ਵਾਲੇ ਏਸ ਤੇਲ ਅਤੇ ਕਾਰ ਕੰਪਨੀਆਂ ਦੀਆਂ ਜੇਬਾਂ 'ਚ ਗਏ ਕਰੋੜਾਂ ਡਾਲਰਾਂ ਦਾ ਹਿਸਾਬ-ਕਿਤਾਬ ਕਿਹੜਾ ਲਾਊਗਾ। ਇਹ ਕਰਤਾਰ ਈ ਜਾਣੇ।

ਪੰਜਵਾਂ ਘਪਲਾ 'ਜੀ ਫਾਰ ਗਿਟਾਰ' ਦੀਆਂ ਤਰਬਾਂ ਦੇ ਪਰਦੇ ਹੇਠ ਹੋ ਰਿਹਾ ਏ। ਗਿਟਾਰ ਦੇ ਪਰਦੇ ਹੇਠ ਸਾਰੀ ਸੰਗੀਤ-ਮੰਡਲੀ ਨੂੰ ਸ਼ਾਮਲ ਕੀਤਾ ਜਾ ਸਕਦਾ ਏ। ਗਿਟਾਰਾਂ ਚੁੱਕੀ ਇਹ ਸਾਰੀਆਂ ਸੰਗੀਤਕ-ਮੰਡਲੀਆਂ ਨੇ ਪੰਜਾਬ, ਪੰਜਾਬੀ ਅਣਖ ਤੇ ਗੈਰਤ ਨੂੰ ਪੂਰੀ ਤਰ੍ਹਾਂ ਮਲੀਆਮੇਟ ਕਰਨ ਦਾ ਬੀੜਾ ਚੁੱਕਿਆ ਹੋਇਆ ਹੈ। ਕਿਹੜਾ ਗੰਦੇ ਤੋਂ ਗੰਦਾ ਗੀਤ ਨਹੀਂ ਜਿਹੜਾ ਇਹਨਾਂ ਅਖੌਤੀ ਕਲਾਕਾਰਾਂ ਨੇ ਹੁਣ ਤੱਕ ਨਹੀਂ ਗਾਇਆ। ਲੋਕਾਂ ਨੂੰ ਕਾਮ-ਕਲੋਲਾਂ ਸਿਖਾ-ਸਿਖਾ, ਨਵੀਂ ਪੀੜ੍ਹੀ ਦੀ ਕਿਰਦਾਰ-ਕੁਸ਼ੀ ਤੇ ਜਵਾਨੀ ਦਾ ਘਾਣ ਕਰਕੇ ਇਹ ਪੰਜਾਹ-ਪੰਜਾਹ ਲੱਖ ਦੀਆਂ ਕਾਰਾਂ ਤੇ ਝੂਟਣ ਵਾਲਿਆਂ ਨੇ ਜਿਹੜੇ ਕਲਾ ਦੇ ਨਾਂ ਹੇਠ ਘਪਲੇ ਕੀਤੇ ਨੇ, ਇਹਨਾਂ ਘਪਲਿਆਂ ਦਾ ਹਿਸਾਬ-ਕ਼ਿਤਾਬ ਦੱਸੋ ਕਿਹੜਾ ਲਊ?

ਸੋ ਵੀਰੋ! ਇਹ ਘਪਲੇ ਇਕੱਲੇ ਪੰਜਾਬੀ ਸਮਾਜ 'ਚ ਈ ਨਹੀਂ ਵਾਪਰੇ ਸਗੋਂ ਹਰ ਸਮਾਜ 'ਚ ਯੋਜਨਾਤਮਿਕ ਤਰੀਕੇ ਨਾਲ ਹੋ ਰਹੇ ਇਹਨਾਂ ਸਾਰੇ ਘਪਲਿਆਂ ਦਾ ਲੇਖਾ-ਜੋਖਾ ਜੇ ਇਕੋ-ਥਾਈਂ ਕਰੋ ਤਾਂ ਸ਼ਾਇਦ 'ਦੋ-ਜੀ ਘਪਲਾ' ਤਾਂ ਨਿਗੂਣਾ ਜਿਹਾ ਬਣ ਕੇ ਰਹਿ ਜਾਏ। ਮੈਂ ਪਹਿਲਾਂ ਈ ਕਹਿ ਚੁੱਕਾਂ ਕਿ ਇਹਨਾਂ ਕੌਮੀ ਘਪਲਿਆਂ ਨੂੰ ਪੈਸੇ-ਟਕਿਆਂ ਨਾਲ ਨਹੀਂ ਅੰਕਿਆ ਜਾਣਾ ਚਾਹੀਦਾ ਸਗੋਂ ਇਹ ਘਪਲੇ ਤਾਂ ਕੌਮਾਂ ਦੀ ਬਰਬਾਦੀ ਦਾ ਹਥਿਆਰ ਨੇ। ਇਹਨਾਂ ਘਪਲਿਆਂ ਪਿੱਛੇ ਕਿਸੇ ਇਕ ਵਰਗ ਨੂੰ ਈ ਦੋਸ਼ੀ ਨਹੀਂ ਠਹਿਰਾਇਆ ਜਾ ਸਕਦਾ। ਡੂੰਘੀ ਝਾਤ-ਮਾਰਿਆਂ ਹਰ ਬਾਸ਼ਿੰਦਾ ਇਸ ਹਮਾਮ 'ਚ ਨੰਗਾ ਜਾਪਦਾ ਏ।

ਇਸ ਲਈ ਇਹਨਾਂ ਘਪਲਿਆਂ ਪਿੱਛੇ ਕਾਰਜਸ਼ੀਲ ਤੇ ਸਿੱਧੇ ਰੂਪ 'ਚ ਜ਼ਿੰਮੇਵਾਰ ਲੋਕਾਂ ਦਾ ਸਮਾਜਿਕ ਬਾਈਕਾਟ ਤੇ ਕੌਮੀ-ਜਾਗਰੂਕਤਾ ਹੀ ਇਕੋ-ਇਕ ਹੱਲ ਹੈ।

ਆਓ! ਆਪੋ-ਆਪਣੇ ਕਿਰਦਾਰਾਂ ਨੂੰ ਪਛਾਣੀਏ ਤੇ ਆਪਣੀ 'ਖੁਦੀ' ਨੂੰ ਘਪਲੇਬਾਜ਼ੀ ਦੇ ਬਦਨੁਮਾ ਦਾਗ ਤੋਂ ਬਚਾਈਏ ਅਤੇ ਪੰਜਾਬੀਆਂ ਦਾ ਭਲਾ ਚਾਹੁਣ ਵਾਲੇ ਨੰਦ ਲਾਲ ਸ਼ਾਸਤਰੀ ਵਰਗੇ ਅਨੇਕਾਂ ਹੋਰ ਬੁੱਧੀਜੀਵੀਆਂ ਦੀ ਨਜ਼ਰ 'ਚ ਧੁੰਦਲੀ ਪੈ ਚੁੱਕੀ 'ਪੰਜਾਬੀਅਤ' ਦੀ ਤਸਵੀਰ 'ਚ ਮੁੜ ਤੋਂ ਨਵੇਂ ਰੰਗ ਭਰਨ ਦਾ ਪ੍ਰਣ ਲਈਏ।

*ਪਿੰਡ ਤੇ ਡਾ. ਸ਼ੇਰ ਖਾਂ,*
*ਜ਼ਿਲ੍ਹਾ ਤਹਿ. ਫਿਰੋਜ਼ਪੁਰਾ,*
*ਮੋਬ-੯੮੧੫੭-੫੮੪੬੬*

# ਗ਼ਜ਼ਲਾਂ

—ਮਨੋਹਰ 'ਸਾਦਿਕ'

ਹਰ ਇਕ ਨਾਲ ਤੂੰ ਰੱਖੀਂ ਨੇੜ।
ਇਝ ਨਾ ਦਿਲ ਦਾ ਬੂਹਾ ਭੇੜ।
ਉਹ ਵੀ ਨੇ ਮਾਵਾਂ ਦੇ ਜਾਏ,
ਵਿੱਡੋਂ ਭੂੱਖੇ ਸਿਰ ਨਾ ਤੇੜ।
ਰੱਖਣੀ ਛੱਡ ਬਿਗਾਨੀ ਆਸ,
ਅਪਣੀ ਗੱਡੀ ਆਪੇ ਰੇੜ੍ਹ।
ਮੋਏ ਸੱਜਣ ਕਦ ਮੁੜਦੇ ਨੇ,
ਤੂੰ ਨੈਣਾਂ ਦੇ ਖੂਹ ਨਾ ਗੇੜ।
ਟੋਭੇ ਰਹਿ ਮੁਰਗਾਈ ਵਾਂਗ,
ਮੱਝ ਵਾਂਗ ਨਾ ਜਿਸਮ ਲਬੇੜ।
ਹੋ ਜਾਊ ਜੀਣਾ ਦੁਸ਼ਵਾਰ,
ਇਸ਼ਕ-ਬਲਾ ਤੂੰ ਨਾ ਹੀ ਛੇੜ।
ਰਹਿ 'ਸਾਦਿਕ' ਨਸ਼ਿਆਂ ਤੋਂ ਦੂਰ,
ਜਿਉਂਦੇ-ਜੀਅ ਨਾ ਮੌਤ ਸਹੇੜ।

ਤੇਰਾ ਜੀਵਨ ਹੈ ਅਨਮੋਲ।
ਇਸਨੂੰ ਘੱਟੇ ਵਿਚ ਨਾ ਰੋਲ।
ਮਾਣ ਜਿਨ੍ਹਾਂ ਤੋਂ ਰਹਿੰਦਾ ਦੂਰ,
ਰਹਿੰਦਾ ਰੱਬ ਉਨ੍ਹਾਂ ਦੇ ਕੋਲ।
ਉਲਫ਼ਤ ਦਾ ਕੋਈ ਨਗ਼ਮਾ ਛੇੜ,
ਤਿੱਖੇ ਬੋਲ ਨਾ ਮੂੰਹੋਂ ਬੋਲ।
ਜੇ ਨਾਨਕ ਦਾ ਸਿੱਖ ਕਹਾਵੇਂ,
ਹੱਕ ਦੀ ਤਕੜੀ ਪੂਰਾ ਤੋਲ।
ਪੱਥਰ ਦਿਲ ਨੇ ਲੋਕੀ ਏਥੇ,
ਇਹਨਾ ਅੱਗੇ ਦਰਦ ਨਾ ਫੋਲ।
ਅੱਜ ਦਾ ਕੰਮ ਤੂੰ ਅੱਜ ਨਬੇੜ,
ਨਾ ਕਰ ਸਜਣਾ ਟਾਲਮ-ਟੋਲ੍ਹ।
ਕਾਲ੍ਹੇ ਕਰਮ ਨਾ ਛੁਪਣ ਛੁਪਾਏ,
ਖੁੱਲ੍ਹ ਜਾਂਦੇ ਨੇ ਢੋਲ ਦੇ ਪੋਲ।
ਬਚ ਜਾਂਦਾ ਹੈ ਚੁਸਤ-ਚਲਾਕ,
ਫਸ ਜਾਂਦੈ 'ਸਾਦਿਕ' ਅਨਭੋਲ।

ਪ੍ਰੇਮ-ਨਗਰ ਵਿਚ ਜੋ ਵੀ ਵੜਦਾ।
ਪਹਿਲਾਂ ਸੀਸ ਤਲੀ ਤੇ ਧਰਦਾ।
ਲਾਈਏ ਤਾਂ ਫਿਰ ਤੋੜ ਨਿਭਾਈਏ,
ਪਿਆਰ ਦਾ ਨਾਤਾ ਜੀਵਨ ਭਰ ਦਾ।
ਜਿਸ ਆਸ਼ਿਕ ਦਾ ਇਸ਼ਕ ਹੈ ਕਾਮਿਲ,
ਉਹ ਨਈਂ ਫੇਰ ਝਨਾਂ ਤੋਂ ਡਰਦਾ।
ਰੱਬ ਤੈਨੂੰ ਤੱਕਦਾ ਹੈ ਸੱਜਣਾ,
ਲੱਖ ਪਾ ਲੈ ਪਾਪਾਂ 'ਤੇ ਪਰਦਾ।
ਆਪਣੇ ਦਿਲਬਰ ਕੋਲ੍ਹ ਜੇ ਬੈਠਾਂ,
ਉੱਠਣ ਨੂੰ ਫਿਰ ਜੀ ਨਈਂ ਕਰਦਾ।
ਮੈਖ਼ਾਨੇ ਵਿਚ ਵੜ ਜਾਈਏ ਤਾਂ,
ਫ਼ਿਕਰ ਨਹੀਂ ਰੱਖੀਦਾ ਘਰ ਦਾ।
ਜੇ ਕੁਝ ਕਰਨਾ ਚਾਹੇਂ ਹਾਸਿਲ,
ਕੂਕਰ ਬਣ 'ਸਾਦਿਕ' ਦੇ ਦਰ ਦਾ।

ਹੱਸ ਕੇ ਵਕਤ ਲੰਘਾ ਦੇ ਯਾਰ।
ਸਭ ਦੁੱਖ-ਦਰਦ ਭੁਲਾ ਦੇ ਯਾਰ।
ਮਹਿਕ ਖਿਲਾਰ ਤੂੰ ਫੁੱਲਾਂ ਵਾਂਗ,
ਜੀਵਨ ਨੂੰ ਮਹਿਕਾ ਦੇ ਯਾਰ।
ਨੈਣਾਂ ਦੇ ਮੈਖ਼ਾਨੇ ਵਿਚੋਂ,
ਦੋ ਘੁੱਟ ਹੋਰ ਪਿਲਾ ਦੇ ਯਾਰ।
ਦੇ ਕੇ ਜਾਮ ਮੁਹੱਬਤ ਵਾਲ੍ਹਾ,
ਮਹਫ਼ਿਲ ਨੂੰ ਮਹਿਕਾ ਦੇ ਯਾਰ।
ਦਿਲਬਰ ਮਿਲਿਆ ਮੁੱਦਤ ਬਾਦ,
ਅੱਜ ਤਾਂ ਭੰਗੜੇ ਪਾ ਦੇ ਯਾਰ।
ਪੰਡਤ-ਮੁੱਲਾ ਲਾ ਦੇ ਗਾਉਣ,
ਭਾਈ ਨੱਚਣ ਡਾਹ ਦੇ ਯਾਰ।
ਔਹ ਜੁ 'ਸਾਦਿਕ' ਦੂਰ ਖਲੋਤਾ,
ਉਸਨੂੰ ਕੋਲ੍ਹ ਬੁਲਾ ਦੇ ਯਾਰ।

ਦਿਲ 'ਤੇ ਅਕਲ ਦਾ ਰੱਖ ਸੁਮੇਲ।
ਫਿਰ ਤਕ ਇਸ ਦੁਨੀਆਂ ਦੇ ਖੇਲ੍ਹ।
ਝੂਠ ਬਕੋ ਤਾਂ ਬੇੜਾ ਪਾਰ,
ਸੱਚ ਕਹੋ ਤਾਂ ਸਿੱਧੀ ਜੇਲ੍ਹ।
ਭ੍ਰਿਸ਼ਟਾਚਾਰ ਮਹਿੰਗਾਈ ਮਿਲ ਕੇ,
ਪਾਈ ਨਿਰਧਨ ਨੱਕ ਨਕੇਲ।
ਟਿਊਸ਼ਨ ਵਾਲ੍ਹੇ ਸਾਰੇ ਪਾਸ,
ਬਿਨ ਟਿਊਸ਼ਨ ਤੋਂ ਅੱਧੇ ਫੇਲ੍ਹ।
ਪੁਲਿਸ ਕਰੇ ਕੀਕਣ ਇਨਸਾਫ਼,
ਲੀਡਰ ਦੀ ਹੈ ਪੁਲਿਸ ਰਖੇਲ।
ਛੱਲੇ ਮੁੰਦੀਆਂ ਵੱਟ ਲੈ ਲਉ,
ਕੰਡਮ ਦਿਲ ਦੀ ਲੱਗੀ ਸੇਲ।
ਸੱਭਿਆਚਾਰਕ ਗੀਤਾਂ ਦੇ ਵਿਚ,
ਤੱਕ ਮੁੰਡਿਆਂ ਦੀ ਬਣਦੀ ਰੇਲ।
ਇਹ ਚਿੰਬੜੀ ਨਾ ਲੱਥੇ 'ਸਾਦਿਕ'
ਰਾਜਨੀਤੀ ਹੈ ਬੁਰੀ ਚੁੜੇਲ।

ਮੁਸ਼ਕਿਲ ਦੇ ਵਿਚ ਸਾਥ ਨਿਭਾਉਂਦਾ ਵਿਰਲਾ ਹੀ।
ਕੀਤੇ ਕੌਲ-ਕਰਾਰ ਪੁਗਾਉਂਦਾ ਵਿਰਲਾ ਹੀ।
ਮੌਸਮ ਹੈ ਦਰਕਾਰ ਤਾਂ ਯਾਰ ਬਥੇਰੇ ਨੇ,
ਪਰ ਕੱਚੇ 'ਤੇ ਤਾਰੀ ਲਾਉਂਦਾ ਵਿਰਲਾ ਹੀ।
ਗੱਲੀਂ ਬਾਤੀਂ ਦੇਸ਼ ਦੇ ਪਹਿਰੇਦਾਰ ਬੜੇ,
ਜਾਨ ਵਤਨ ਤੋਂ ਘੋਲ ਘੁਮਾਉਂਦਾ ਵਿਰਲਾ ਹੀ।
ਕਿਰਤ ਕਰੋ ਦੀ ਸਾਧ ਸੁਣਾਉਂਦੇ ਰੋਜ਼ ਕਥਾ,
ਖ਼ੁਦ ਸਾਧੂ ਪਰ ਹੱਥ ਹਿਲਾਉਂਦਾ ਵਿਰਲਾ ਹੀ।
ਰੱਬ ਦੇ ਨਾਂਅ 'ਤੇ ਥਾਂ ਥਾਂ ਢੇਰ ਦੁਕਾਨਾਂ ਨੇ,
ਸੱਚੇ ਰੱਬ ਦਾ ਨਾਮ ਜਪਾਉਂਦਾ ਵਿਰਲਾ ਹੀ।
ਚਿੜੀਆਂ 'ਤੇ ਝਪਟਣ ਨੂੰ ਬਾਜ਼ ਹਜ਼ਾਰਾਂ ਨੇ,
ਚਿੜੀਆਂ ਕੋਲੋਂ ਬਾਜ਼ ਤੁੜਾਉਂਦਾ ਵਿਰਲਾ ਹੀ।
ਭੀੜ ਬਣੀ 'ਤੇ ਯਾਰ ਉਡਾਰੀ ਲਾ ਜਾਂਦੇ,
ਔਖੇ ਵੇਲੇ ਧੀਰ ਧਰਾਉਂਦਾ ਵਿਰਲਾ ਨਹੀਂ।
ਵਿੱਥਾਂ ਪਾਉਣ ਨੂੰ ਕਾਹਲ੍ਹੇ ਅੱਜਕਲ ਲੋਕ ਬੜੇ,
'ਸਾਦਿਕ' ਵਿਛੜੇ ਯਾਰ ਮਿਲਾਉਂਦਾ ਵਿਰਲਾ ਨਹੀਂ।

# ਰਾਜਿੰਦਰ ਪਰਦੇਸੀ ਦੀਆਂ ਦੋ ਗ਼ਜ਼ਲਾਂ

(1)

ਉੱਠੋ ਬਰਖ਼ੁਰਦਾਰ ਇਹ ਚਿੜੀਆਂ ਚੂਕਦੀਆਂ
ਸੁੱਤੇਓ ਘੋਸਲ ਮਾਰ ਇਹ ਚਿੜੀਆਂ ਚੂਕਦੀਆਂ
ਦੂਸ਼ਤ ਦਾਣਾ ਪਾਣੀ ਦੂਸ਼ਤ ਪੌਣ ਵਗੇ
ਜੀਣਾ ਹੈ ਦੁਸ਼ਵਾਰ ਇਹ ਚਿੜੀਆਂ ਚੂਕਦੀਆਂ
ਚੋਗਾ ਮੰਗਦੇ ਪੰਛੀ ਖੰਭ ਖਿਚਵਾਉਂਦੇ ਨੇ
ਰੁੱਖ ਤੇ ਠਾਣੇਦਾਰ ਇਹ ਚਿੜੀਆਂ ਚੂਕਦੀਆਂ
ਚੋਗਾ ਵੀ ਰਾਖੀ ਵੀ ਬੇ-ਪਰ ਬੋਟਾਂ ਦੀ
ਸ਼ਿਕਰੇ ਬੇ-ਇਤਬਾਰ ਇਹ ਚਿੜੀਆਂ ਚੂਕਦੀਆਂ
ਧਨਵਾਨਾਂ ਦੀ ਕੁਰਸੀ ਖ਼ਾਤਿਰ ਰੁੱਖ ਉਜੜੇ
ਉੱਜੜ ਗਏ ਘਰਬਾਰ ਇਹ ਚਿੜੀਆਂ ਚੂਕਦੀਆਂ
ਨਸ਼ਿਆਂ ਦੀ ਪੂਜਾ ਨੇ ਪ੍ਰੀਤ ਪੁਜਾਰੀ ਦੀ
ਦਿੱਤੀ ਹੈ ਮਤਮਾਰ ਇਹ ਚਿੜੀਆਂ ਚੂਕਦੀਆਂ
ਧਰਮ ਸਥਾਨੀਂ ਫ਼ਿਲਮੀ ਤਰਜ਼ਾਂ ਭਗਤ ਜਨੋਂ
ਆਥਣ, ਤੜਕੇਸਾਰ ਇਹ ਚਿੜੀਆਂ ਚੂਕਦੀਆਂ
ਗੀਤਾਂ ਗਲ ਅੰਗੂਠਾ ਦੇ ਤਾਂ ਗਾਲ੍ਹਾਂ ਨੇ
ਵਿਲਕੇ ਸੱਭਿਆਚਾਰ ਇਹ ਚਿੜੀਆਂ ਚੂਕਦੀਆਂ
ਦਹਿਸ਼ਤ ਜਿਹੜੇ ਪਾਉਣ ਗੋਪੀਏ ਇਸ ਪਾਸੇ
ਉਹੀਓ ਪਰਲੇ ਪਾਰ ਇਹ ਚਿੜੀਆਂ ਚੂਕਦੀਆਂ
ਡਰਨੇ ਕੋਲੋਂ ਡਰ ਡਰ ਉਮਰ ਗੁਜ਼ਾਰ ਲਈ
ਉਹ ਨਾ ਨਰ ਸੀ ਨਾ ਨਾਰ ਇਹ ਚਿੜੀਆਂ ਚੂਕਦੀਆਂ
ਚਿੜੀਆਂ ਦੀ ਚੂੰ ਚੂੰ 'ਪਰਦੇਸੀ' ਕੌਣ ਸੁਣੇ
ਬੋਲ਼ੀ ਹਰ ਸਰਕਾਰ ਇਹ ਚਿੜੀਆਂ ਚੂਕਦੀਆਂ



(2)

ਧੁੱਪਾਂ ਫਿਰ ਮੇਰੇ ਤੇ ਤੁਹਮਤ ਲਾਈ ਹੈ
ਇਹ ਬੰਦਾ ਤਾਂ ਛਾਵਾਂ ਦਾ ਸ਼ੈਦਾਈ ਹੈ
ਮਾਣ ਰਹੇ ਨੇ ਰੁਤਬੇ ਨੂੰ, ਉਹ ਕੀ ਜਾਨਣ
ਕੀ ਜਾਨਣ ਉਹ ਕੀ ਹੁੰਦੀ ਰੁਸਵਾਈ ਹੈ
ਸਾਣ ਤੇ ਲਾ ਕੇ ਰਖਦਾ ਹੈ ਜੋ ਖ਼ੰਜਰ ਨੂੰ
ਸੱਚੀ ਗੱਲ ਹੈ ਉਹ ਮੇਰਾ ਹੀ ਭਾਈ ਹੈ
ਪੱਕੇ ਪੀਡੇ ਰਿਸ਼ਤੇ ਜਿੱਥੋਂ ਉਧਲ ਗਏ
ਆਪਣੀ ਓਥੇ ਹੁਣ ਵੀ ਆਵਾਜਾਈ ਹੈ
ਝੱਖੜ ਦੇ ਆਸਾਰ ਨਹੀਂ ਸਨ ਸਾਰਾ ਦਿਨ
ਆਲ੍ਹਣਿਆਂ ਦੀ ਸ਼ਾਮਤ ਸ਼ਾਮੀਂ ਆਈ ਹੈ
ਬੀਜ ਕਪਾਹਾਂ ਖੱਦਰ ਨੂੰ ਵੀ ਤਰਸਣਗੇ
ਚਰਖ਼ੇ ਵਾਲਿਆਂ ਚਰਖ਼ੀ ਇੰਜ ਘੁਮਾਈ ਹੈ
ਝੰਡੇ, ਚੋਲੇ, ਪੱਗਾਂ, ਟੋਪੀ ਹੈਰਤ ਵਿਚ
ਐਨੇ ਚੋਰਾਂ ਤੇ ਕਿਉਂ ਰੰਗ ਰੰਗਾਈ ਹੈ
ਚੇਅਰਮੈਨੀ ਆਪ ਵਜ਼ੀਰੀ ਘਰ ਦੀ ਨੂੰ
ਆਪਣੇ ਘਰ, ਮੈਂ ਵੀ ਸਰਕਾਰ ਬਣਾਈ ਹੈ
ਸੱਤ ਇਕਵੰਜੇ, ਜੇ ਦੋ ਦੂਣੀ ਪੰਜ ਨਹੀਂ
ਬੱਸ ਹੁਣ ਅੱਲਾ ਬੇਲੀ ਰਾਮ ਦੁਹਾਈ ਹੈ
ਬਾਕੀ ਕਰਤੂਤਾਂ ਵੀ ਦੱਸੂ ਫੇਰ ਕਿਤੇ
ਚਾਲੇ ਪਾਈਏ ਦੇਗ ਗਈ ਵਰਤਾਈ ਹੈ
ਜਿੰਨਾ ਉੱਚੀ ਹਸਦਾ ਹੈ ਇਹ 'ਪਰਦੇਸੀ'
ਓਨੀ ਡੂੰਘੀ ਦਿਲ ਵਿਚ ਪੀੜ ਦਬਾਈ ਹੈ।


*੩੫-ਬੀ/੧੬੮ ਦਸਮੇਸ਼ ਨਗਰ,*
*ਡਾਕ. ਦਕੋਹਾ, ਜਲੰਧਰ, ਮੋਬ-੯੩੫੭੬-੪੧੫੫੨*


# ਸ਼ਬਦਾਂ ਦੀ ਖੇਡ

*—ਪ੍ਰਿੰ. ਕਰਤਾਰ ਸਿੰਘ ਕਾਲੜਾ*



ਆਪਾਂ ਤਾਂ ਉਮਰ ਸਾਰੀ,
ਸ਼ਬਦਾਂ ਦੀ ਖੇਡ ਖੇਡੀ,
ਸ਼ਬਦਾਂ ਦੀ ਸਾਰ ਜਾਣੀ,
ਸ਼ਬਦਾਂ ਦੀ ਰੂਹ ਪਛਾਣੀ,
ਸ਼ਬਦਾਂ ਦੇ ਰੂਪ ਦੇਖੇ,
ਸ਼ਬਦਾਂ ਦੇ ਭਾਵ ਸਮਝੇ,
ਸ਼ਬਦਾਂ ਦੀ ਜਾਨ ਜੋਹੀ,
ਰੂਹ ਆਪਣੀ ਵੀ ਕੋਹੀ!
ਸ਼ਬਦਾਂ ਤੋਂ ਲੈ ਕੇ ਸ਼ਕਤੀ
ਸਾਹਿੱਤ ਦੀ ਵਾਗ ਗੁੰਦੀ,
ਅਸਾਂ ਜ਼ਿੰਦਗੀ ਪਿਆਰੀ
ਇਉਂ ਜ਼ਿੰਦਗੀ ਸਵਾਰੀ।
ਲੈ ਕੇ ਖਿਆਲ ਸ਼ਬਦੋਂ
ਸ਼ਬਦਾਂ 'ਚ ਹੀ ਪਰੋਏ,
ਪੜ੍ਹ ਕੇ ਜਿਨ੍ਹਾਂ ਨੂੰ-
ਡਾਢੇ ਬੁਜ਼ਦਿਲ, ਦਲੇਰ ਹੋਏ
ਉਹ ਜੀ ਪਏ ਜੋ ਮੋਏ!
ਸ਼ਬਦਾਂ ਨੇ ਚਿੰਤਵ ਕ੍ਰਾਂਤੀ
ਜਦ ਜ਼ਿਹਨ ਵਿਚ ਉਤਾਰੀ;
ਕਾਮਿਲ ਪੁਰਸ਼ ਕਿਸੇ ਨੇ
ਉਹ ਸੋਚ ਜਦ ਉਭਾਰੀ;
ਉਸ ਸੋਚ ਦਾ ਫ਼ਲਸਫ਼ਾ-
ਅਪਣਾਇਆ ਜਦ ਲੁਕਾਈ
ਉੱਕਾ ਨਾ ਰੁਕ ਸਕੀ ਫਿਰ-
ਓਦੋਂ ਕ੍ਰਾਂਤੀ ਆਈ!
ਸ਼ਬਦਾਂ ਦੀ ਖੇਡ ਨਿਆਰੀ,
ਸ਼ਬਦਾਂ ਤੋਂ ਜਿੰਦ ਵਾਰੀ।


*#੨੨੪, ਪਾਂਡੂਸਰ, ਨਾਭਾ-੧੪੭੨੦੧*
*ਮੋ-੯੪੬੪੦-੮੮੯੯੮*

# ਸੂਰਜ ਦਾ ਜਨਮ ਦਿਨ

—ਡਾ. ਹਰਨੇਕ ਸਿੰਘ ਕੋਮਲ



ਕਿੰਨੇ ਅਸੀਂ ਨਾਦਾਨ ਹਾਂ ਯਾਰੋ
ਬਾਲ ਕੇ ਦੀਵੇ ਨਿੱਕੇ-ਨਿੱਕੇ
ਮੋਮਬੱਤੀਆਂ
ਸੂਰਜ ਦਾ ਹਾਂ
ਜਨਮ ਦਿਹਾੜਾ
ਅਸੀਂ ਮਨਾਉਂਦੇ!
ਉਂਜ ਤਾਂ ਭਾਵੇਂ
ਅਸੀਂ ਜੋ ਸਾਰੇ
ਸ਼ਾਹ-ਹਨੇਰੇ ਦੇ ਵਿਚ
ਭਟਕ ਰਹੇ ਹਾਂ।
ਅਸੀਂ ਕਦੇ ਵੀ
ਕਿਰਨ ਕੋਈ ਉਸ ਸੂਰਜ ਦੀ,
ਮਨ ਦੇ
ਕਿਸੇ ਹਨੇਰੇ ਕੋਨੇ ਦੇ ਤੱਕ
ਜਾਣ ਨਾ ਦਿੱਤੀ
ਅਸੀਂ ਤਾਂ ਸਾਰੇ
ਸੂਰਜ ਤੋਂ ਬੱਸ
ਦੂਰ ਹੀ ਰਹਿ ਕੇ
ਬੇਮੁੱਖ ਬਣ ਕੇ
ਉਸ ਸੂਰਜ ਦੇ
ਜਨਮ ਦਿਹਾੜੇ
ਮਹਿੰਗੇ-ਮਹਿੰਗੇ
ਜਸ਼ਨ ਰਚਾਉਂਦੇ
ਸੂਰਜ ਦੇ ਨਾਂ 'ਤੇ
ਆਪੋ-ਆਪਣਾ
ਨਾਂ ਚਮਕਾਉਂਦੇ
ਪਰਚਮ ਲਹਿਰਾਉਂਦੇ
ਆਪਣੇ ਛੋਟੇ ਸਿਰ 'ਤੇ
ਦੁਨਿਆਵੀ ਸ਼ੁਹਰਤ ਦੇ
ਵੱਡੇ-ਵੱਡੇ ਮੁਕਟ ਸਜਾਉਂਦੇ!

'ਇਹ ਸੂਰਜ ਤਾਂ
ਇਸ਼ਟ ਹੈ ਸਾਡਾ
ਅਸੀਂ ਹਾਂ ਇਸ ਦੇ
-ਹੱਕੀ ਵਾਰਿਸ!'
ਦਾਅਵੇਦਾਰ ਹਾਂ ਬਣਦੇ
ਪਰ ਸੂਰਜ ਦੇ ਚਾਨਣ ਤਾਈਂ
ਹਿਰਦੇ ਵਿਚ ਨਾ ਕਦੇ ਵਸਾਇਆ।
ਰੋਮ-ਰੋਮ ਵਿਚ ਨਹੀਂ ਰਚਾਇਆ!
ਦਰਹਕੀਕਤ
ਸੂਰਜ ਦੀ ਇਹ 'ਮਹਾਂ ਰੌਸ਼ਨੀ'
ਮਨ ਦੇ ਵਿਹੜੇ ਤੱਕ ਲੈ ਜਾਣੀ
ਸਾਡੇ ਵੱਸ ਦੀ ਬਾਤ ਨਹੀਂ ਹੈ
ਬੜੇ ਹੀ ਕਮਜ਼ੋਰ ਅਸੀਂ ਹਾਂ!
ਬੜੇ ਹੀ ਬਲਹੀਨ ਅਸੀਂ ਹਾਂ!
ਉਂਜ ਵੀ
ਜਿਸ ਬਸਤੀ ਦੇ
ਅਸੀਂ ਬਾਸ਼ਿੰਦੇ
ਉਸ ਬਸਤੀ ਵਿਚ
ਦੂਰ-ਦੂਰ ਤੱਕ
ਪਸਰਿਆ ਹੈ
ਘੁੱਪ-ਹਨੇਰਾ
ਧੁੰਧੂਕਾਰਾ
ਬਸਤੀ ਦੇ ਹਰ ਬੰਦੇ ਨੂੰ ਹੈ
ਇਹ ਹਨੇਰਾ ਚੰਗਾ ਲੱਗਦਾ
ਇਹ ਹਨੇਰਾ ਪਿਆਰਾ ਲੱਗਦਾ।
ਘੁੱਪ-ਹਨੇਰੇ ਪਿਆਰਾ ਲੱਗਦਾ।
ਬਣ ਗਈ ਫ਼ਿਤਰਤ!

ਆਓ, ਮਿੱਤਰ-ਪਿਆਰਿਓ!
ਆਓ
ਆਪਾਂ ਸਾਰੇ
ਮੋਮਬੱਤੀਆਂ ਤੇ ਕੁਝ ਦੀਵੇ
ਬਾਲਣ ਦੀ ਥਾਂ
ਲੈ ਸੂਰਜ ਤੋਂ ਮਹਾਂ ਰੌਸ਼ਨੀ
ਆਪਣਾ 'ਨੇਰ੍ਹਾ ਮਨ ਰੁਸ਼ਨਾ ਕੇ
ਜੀਵਨ ਦੇ ਵਿਚ
ਉਸ ਸੂਰਜ ਦਾ ਚਾਨਣ ਭਰੀਏ!
ਦੁਨੀਆਂ ਦੇ ਵਿਚ
ਉਸ ਸੂਰਜ ਦਾ ਚਾਨਣ ਵੰਡੀਏ!
ਇਉਂ ਸੂਰਜ ਦਾ ਜਨਮ ਦਿਹਾੜਾ
ਅਸੀਂ ਮਨਾਈਏ।
ਇਹ ਜੀਵਨ ਇਉਂ ਸਫ਼ਲ ਬਣਾਈਏ।

*ਗਲੀ ਵਿਕਾਸ ਪਬਲਿਕ ਸਕੂਲ,*
*ਮਲੋਟ-੧੫੨੧੦੭, ਮੋ-੯੩੧੭੭-੬੧੪੧੪*

## ਹਰਬੰਸ ਸਿੰਘ ਬਾਠ ਦੀਆਂ ਕਾਵਿ-ਰਚਨਾਵਾਂ



ਕ੍ਰਿਕਟ ਵਾਲੇ ਖੇਡਣ ਕਰੋੜਾਂ 'ਚ ਯਾਰੋ।
ਹੋਰ ਖੇਡਾਂ ਰਹਿੰਦੀਆਂ ਥੋੜਾਂ 'ਚ ਯਾਰੋ।
ਬੁਢਾਪੇ 'ਚ ਠੰਡ 'ਤੋਂ ਬਚ ਕੇ ਰਹਿ ਤੂੰ 'ਬਾਠ'
ਰਹਿੰਦਾ ਹੈ ਦਰਦ ਬੜਾ ਜੋੜਾਂ 'ਚ ਯਾਰੋ।

"ਕੱਲ੍ਹ" ਦੇ ਰਾਵਣ ਨੂੰ ਬਾਲਦੇ ਨੇ ਲੋਕ।
"ਅੱਜ" ਦੇ ਰਾਵਣ ਨੂੰ ਪਾਲਦੇ ਨੇ ਲੋਕ।
ਵਧ ਰਿਹਾ ਹੈ ਖ਼ੂਬ ਰਾਵਣ ਦਾ ਪਰਿਵਾਰ,
'ਬਾਠ' ਹਰ ਥਾਂ ਨੇ ਰਾਵਣ ਨਾਲ ਦੇ ਲੋਕ।

ਅਸ਼ਲੀਲਤਾ 'ਚ ਭਿੱਜੇ ਨੇ ਗੀਤ ਯਾਰੋ।
ਚੱਲ ਪਈ ਹੈ ਭੈੜੀ ਇਹ ਰੀਤ ਯਾਰੋ।
ਪੈਸੇ ਲਈ ਵੇਚਣ ਸੁਰ ਤੇ ਸ਼ਬਦ 'ਬਾਠ',
ਬਣ ਗਏ ਸਭ ਪੈਸੇ ਦੇ ਹੀ ਮੀਤ ਯਾਰੋ।

ਇੱਥੇ ਚਾਰ-ਕੁ ਨੇ ਚੁਬਾਰਿਆਂ ਵਾਲੇ।
ਇੱਥੇ ਬਹੁਤੇ ਨੇ ਢਾਰਿਆਂ ਵਾਲੇ।
ਆਗੂ ਤਾਂ ਸਾਰੇ ਬਣਦੇ ਨੇ 'ਬਾਠ',
ਪਰ, ਹੁਣ ਬਹੁਤੇ ਨੇ ਲਾਰਿਆਂ ਵਾਲੇ।

*ਮਕਾਨ ਨੰ. ੪੧੭, ਗਲੀ ਨੰ. ੫*
*ਗੁਰੂ ਨਾਨਕ ਨਗਰ, ਮਲੋਟ-੧੫੨੧੦੭,*
*ਮੋ-੯੮੧੫੧-੬੨੫੮੭*

# ਅੰਮ੍ਰਿਤਾ ਦੇ ਸ਼ੈਲੀ ਨੂੰ ਯਾਦ ਕਰਦਿਆਂ!

*-ਗੁਰਬਚਨ ਸਿੰਘ ਭੁੱਲਰ*

ਨਵਰਾਜ ਕਵਾਤੜਾ ਨਹੀਂ ਰਿਹਾ. ਇਹ ਨਵਰਾਜ ਕਵਾਤੜਾ ਆਪਣੀ ਅੰਮ੍ਰਿਤਾ ਪ੍ਰੀਤਮ ਦਾ ਇਕਲੌਤਾ ਪੁੱਤਰ ਸ਼ੈਲੀ ਸੀ. ਅਖ਼ਬਾਰਾਂ ਨੇ ਲਿਖਿਆ, ਪੰਜਾਬੀ ਕਵਿੱਤਰੀ ਅੰਮ੍ਰਿਤਾ ਪ੍ਰੀਤਮ ਦੇ ਫ਼ਿਲਮ ਫ਼ਾਈਨਾਂਸਰ, ਫ਼ਿਲਮ ਨਿਰਮਾਤਾ, ਫ਼ੋਟੋਗਰਾਫ਼ਰ ਬੇਟੇ ਦਾ ਕਤਲ ਹੋ ਗਿਆ. ਮਨੁੱਖ ਦਾ ਅੰਤ ਹਰ ਸੂਰਤ ਵਿਚ ਦੁਖਦਾਈ ਹੁੰਦਾ ਹੈ, ਖਾਸ ਕਰਕੇ ਉਹਨਾਂ ਲੋਕਾਂ ਲਈ ਜਿਨ੍ਹਾਂ ਦੀ ਜਾਣ ਵਾਲੇ ਨਾਲ ਕੋਈ ਸਿੱਧੀ-ਅਸਿੱਧੀ ਸਾਂਝ-ਸਕੀਰੀ ਹੋਵੇ। ਜੇ ਅੰਤ ਅਚਾਨਕ ਹੋਵੇ, ਬੇਮੌਕਾ ਹੋਵੇ ਤੇ ਨਾਲ ਹੀ ਗ਼ੈਰ-ਕੁਦਰਤੀ ਵੀ ਹੋਵੇ, ਇਸ ਦੁੱਖ ਵਿਚ ਵਾਧਾ ਹੋਣਾ ਸੁਭਾਵਿਕ ਹੈ. ਨਵਰਾਜ ਦਾ ਅੰਤ ਸਿਰਫ਼ ਅਚਾਨਕ ਤੇ ਬੇਮੌਕਾ ਹੀ ਨਹੀਂ ਸੀ, ਗ਼ੈਰ-ਕੁਦਰਤੀ ਹੋਣ ਦੇ ਨਾਲ ਨਾਲ ਬਹੁਤ ਬੇਕਿਰਕ, ਬੇਰਹਿਮ ਤੇ ਕਰੂਰ ਵੀ ਸੀ.

ਉਹਦੀ ਮੌਤ ਦਾ ਭਿਆਨਕ ਵੇਰਵਾ ਪੜ੍ਹ ਕੇ ਅੰਦਰ ਕੰਬ ਗਿਆ! ਮਨ ਦੀ ਪਰੇਸ਼ਾਨੀ ਸੁਭਾਵਿਕ ਸੀ. ਪਰ ਖ਼ਬਰ ਇਥੇ ਹੀ ਨਾ ਰੁਕੀ, ਉਹ ਤੁਰਦੀ ਰਹੀ ਤੇ ਆਉਂਦੇ ਦਿਨਾਂ ਵਿਚ ਇਕ ਇਕ ਕਰ ਕੇ ਉਹਦੀਆਂ ਹੋਰ ਹੋਰ ਤਹਿਆਂ ਖੁਲ੍ਹਦੀਆਂ ਗਈਆਂ. ਅਜਿਹੀਆਂ ਤਹਿਆਂ ਜਿਨ੍ਹਾਂ ਨਾਲ ਇਹ ਪਰੇਸ਼ਾਨੀ ਪਹਿਲਾਂ ਹੈਰਾਨੀ ਵਿਚ ਅਤੇ ਫੇਰ ਪਸ਼ੇਮਾਨੀ ਤੇ ਗਿਲਾਨੀ ਵਿਚ ਬਦਲ ਗਈ! ਹੈਰਾਨੀ ਉਸ ਜੀਵਨ-ਮਾਰਗ ਦੀ ਜੋ ਪ੍ਰੀਤਮ ਸਿੰਘ ਵਰਗੇ ਨੇਕ ਤੇ ਧੀਰਜਵਾਨ ਪਿਤਾ ਅਤੇ ਅੰਮ੍ਰਿਤਾ ਪ੍ਰੀਤਮ ਵਰਗੀ ਵੱਡੀ ਲੇਖਿਕਾ ਮਾਂ ਦਾ ਬੇਟਾ ਹੋ ਕੇ ਉਹਨੇ ਚੁਣਿਆ, ਪਸ਼ੇਮਾਨੀ ਤੇ ਗਿਲਾਨੀ ਉਸ ਮੰਜ਼ਿਲ ਦੀ ਜਿਸ ਉੱਤੇ ਉਹਨੂੰ ਇਹ ਮਾਰਗ ਲੈ ਗਿਆ!

ਨਵਰਾਜ ਨੂੰ ਮੈਂ ਪਹਿਲੀ ਵਾਰ ਅੰਮ੍ਰਿਤਾ ਵੱਲੋਂ ਆਪਣੇ ਹੌਜ਼ਖਾਸ ਵਾਲੇ ਘਰ ਹਰ ਮਹੀਨੇ ਦੇ ਆਖ਼ਰੀ ਐਤਵਾਰ ਬੁਲਾਈ ਜਾਂਦੀ 'ਨਾਗਮਣੀ ਸ਼ਾਮ' ਸਮੇਂ ਦੇਖਿਆ ਸੀ. ਇਹ ਪਿਛਲੀ ਸਦੀ ਦੇ ਮਗਰਲੇ ਸੱਠਵਿਆਂ ਦੀ ਗੱਲ ਹੈ. 'ਨਾਗਮਣੀ ਸ਼ਾਮ' ਓਦੋਂ ਦਿੱਲੀ ਦਾ ਇਕ ਚਰਚਿਤ ਸਾਹਿਤਕ ਜੋੜਮੇਲਾ ਸੀ. ਇਹਦਾ ਆਪਣਾ ਗੰਭੀਰ ਸਾਹਿਤਕ ਮਹੱਤਵ ਤਾਂ ਸੀ ਹੀ, ਬਹੁਤ ਸਾਰੇ ਲੇਖਕਾਂ, ਖਾਸ ਕਰਕੇ ਪੰਜਾਬੋਂ ਆਏ ਲੇਖਕਾਂ ਵਾਸਤੇ ਅੰਮ੍ਰਿਤਾ ਦੇ ਦਰਸ਼ਨਾਂ ਦੀ ਆਪਣੀ ਅਭਿਲਾਸ਼ਾ ਪੂਰੀ ਕਰਨ ਦਾ ਵੀ ਇਹ ਇਕ ਵਧੀਆ ਵਸੀਲਾ ਤੇ ਬਹਾਨਾ ਸੀ. ਅੰਮ੍ਰਿਤਾ ਦਾ ਅਣਸੱਦਿਆਂ ਲਈ ਬੰਦ ਰਹਿੰਦਾ ਬੂਹਾ ਉਸ ਦਿਨ ਸੱਦਿਆਂ ਤੇ ਅਣਸੱਦਿਆਂ ਵਿਚ ਕੋਈ ਫ਼ਰਕ ਕਰੇ ਬਿਨਾਂ ਸਭ ਵਾਸਤੇ ਚੁਪੱਟ ਖੁੱਲ੍ਹ ਜਾਂਦਾ



ਸੀ ਅਤੇ ਲੇਖਕ-ਪਾਠਕ ਸਭ ਦਾ ਖੁੱਲ੍ਹੀਆਂ ਬਾਂਹਾਂ ਨਾਲ ਨਿੱਘਾ ਸਵਾਗਤ ਕਰਦਾ ਸੀ.

ਸ਼ੈਲੀ ਉਸ ਸਮੇਂ ਪੜ੍ਹਾਈ ਖ਼ਤਮ ਕਰ ਕੇ ਕੋਰਸ ਦੀਆਂ ਮੁੱਢਲੀਆਂ ਜਮਾਤਾਂ ਵਿਚ ਸੀ. ਉਹ ਨਾਗਮਣੀ ਸ਼ਾਮ ਦਾ ਅੰਗ ਤਾਂ ਕਦੀ ਨਹੀਂ ਸੀ ਬਣਿਆ, ਬੈਠਕ ਵਿਚ ਕਦੀ ਕੋਈ ਚੀਜ਼ ਰੱਖਣ-ਚੁੱਕਣ ਜਾਂ ਮਾਂ ਨੂੰ ਕੁਛ ਕਹਿਣ ਜਾਂ ਮਾਂ ਤੋਂ ਕੁਛ ਪੁੱਛਣ ਵਾਸਤੇ ਹੀ ਆਉਂਦਾ. ਅੰਮ੍ਰਿਤਾ ਦੀ ਬੇਟੀ ਕੰਦਲਾ ਉਥੇ ਅਸੀਂ ਕਦੀ ਇਉਂ ਆਈ ਵੀ ਨਹੀਂ ਸੀ ਦੇਖੀ. ਸਾਹਿਤ, ਸਾਹਿਤਕਾਰਾਂ ਜਾਂ ਨਾਗਮਣੀ ਸ਼ਾਮ ਵਿਚ ਸ਼ੈਲੀ ਨੂੰ ਕੋਈ ਦਿਲਚਸਪੀ ਨਹੀਂ ਸੀ ਦਿਸਦੀ. ਇਕ ਨਾਗਮਣੀ ਸ਼ਾਮ ਵਿਚ ਵਾਪਰੀ ਘਟਨਾ ਮੈਨੂੰ ਅੱਜ ਵੀ ਚੇਤੇ ਹੈ. ਜਦੋਂ ਸ਼ੈਲੀ ਉਥੇ ਆਇਆ, ਕਿਸੇ ਲੇਖਕ ਦੀ ਸੁਣਾਈ ਰਚਨਾ ਬਾਰੇ ਸਾਹਿਤਕ ਚਰਚਾ ਚੱਲ ਰਹੀ ਸੀ ਅਤੇ ਅੰਮ੍ਰਿਤਾ ਨੇ ਆਪਣੇ ਵਿਚਾਰ ਦਸਦਿਆਂ ਪੀਲੂ ਦੀ ਪਰਸਿੱਧ ਤੁਕ "ਗਲੀਆਂ ਹੋਵਣ ਸੁੰਨੀਆਂ, ਵਿਚ ਮਿਰਜ਼ਾ ਯਾਰ ਫਿਰੇ" ਬੋਲੀ. ਸ਼ੈਲੀ ਲੰਘਿਆ ਜਾਂਦਾ ਕਹਿੰਦਾ, ਮੰਮੀ, ਇਹ ਮਿਰਜ਼ਾ ਗ਼ਾਲਿਬ ਦੀ ਗੱਲ ਹੈ? ਅੰਮ੍ਰਿਤਾ ਸਮੇਤ ਸਭ ਹੱਸ ਪਏ ਤੇ ਉਹ ਕਹਿੰਦੀ, ਇਸ ਮਿਰਜ਼ੇ ਨਾਲ ਤੈਨੂੰ ਫੇਰ ਮਿਲਾਊਂ!

ਕੋਰਸ ਕਰਨ ਮਗਰੋਂ ਉਹਨੇ ਸਾਡੇ ਰੂਸੀ ਦਫ਼ਤਰ ਨਾਲ ਸਾਂਝੀ ਕੰਧ ਵਾਲੀ ੨੭, ਬਾਰਾਂਖੰਬਾ ਰੋਡ ਦੀ ਇਮਾਰਤ ਵਿਚ ਕਿਸੇ ਨਾਲ ਸਾਂਝ ਪਾ ਕੇ ਆਰਕੀਟੈਕਟ ਫ਼ਰਮ ਖੋਲ੍ਹ ਲਈ. ਇਸ ਦੌਰਾਨ ਉਹਨੂੰ ਗਰਦਨ ਦੀ ਬੇਲਚਕਤਾ ਦਾ ਚੰਦਰਾ ਰੋਗ ਹੋ ਗਿਆ. ਹੌਲੀ ਹੌਲੀ ਉਹਦੀ ਧੌਣ ਮੁੜਨੋਂ ਹਟ ਗਈ ਅਤੇ ਉਹਨੂੰ ਸੱਜੇ-ਖੱਬੇ ਦੇਖਣ ਵਾਸਤੇ ਪੂਰਾ ਧੜ ਹੀ ਮੋੜਨਾ ਪੈਂਦਾ. ਇਸ ਹਾਲਤ ਵਿਚ ਉਹਨੇ ਉਹ ਫ਼ਰਮ ਛੱਡ ਕੇ ਇਕੱਲੇ ਨੇ ਆਪਣਾ ਕੰਮ ਪਹਿਲਾਂ ਘਰ ਤੋਂ ਕਰਨਾ ਸ਼ੁਰੂ ਕੀਤਾ ਤੇ ਫੇਰ ਆਖ਼ਰ ਬੰਦ ਹੀ ਕਰ ਦਿੱਤਾ.

ਹਰ ਮਾਂ ਹੀ ਬੱਚੇ ਨੂੰ ਪਿਆਰ ਕਰਦੀ ਹੈ, ਪਰ ਜਜ਼ਬਾਤੀ ਅੰਮ੍ਰਿਤਾ ਦਾ ਉਸ ਨਾਲ ਕੁਝ ਵਧੇਰੇ ਹੀ ਮੋਹ

ਸੀ. ਉਹਦੇ ਲਈ ਉਹ ਅਖ਼ੀਰ ਤੱਕ ਛੋਟਾ ਜਿਹਾ ਸ਼ੈਲੀ ਹੀ ਰਿਹਾ. ਉਹ ਉਹਦੀ ਹਰ ਇੱਛਾ ਪੂਰੀ ਕਰਨ ਦਾ ਜਤਨ ਕਰਦੀ. ਮੋਹ ਵਾਂਗ ਹੀ ਉਹ ਆਪਣਾ ਹੋਰ ਸਭ ਕੁਛ ਵੀ ਉਹਦੀ ਝੋਲੀ ਵਿਚ ਪਾ ਕੇ ਹੀ ਸੰਤੁਸ਼ਟ ਹੁੰਦੀ. ਮੈਨੂੰ ਚੇਤੇ ਹੈ ਜਦੋਂ ਦਿੱਲੀ ਦੀ ਮੁੱਖ ਮੰਤਰੀ ਸ਼ੀਲ੍ਹਾ ਦੀਕਸ਼ਿਤ ਨੇ ਪਰਸਿੱਧ ਕਮਾਨੀ ਆਡੀਟੋਰੀਅਮ ਵਿਚ ਉਹਦੀਆਂ ਸਾਹਿਤਕ ਸੇਵਾਵਾਂ ਲਈ ਗਿਆਰਾਂ ਲੱਖ ਰੁਪਏ ਭੇਟ ਕੀਤੇ, ਅੰਮ੍ਰਿਤਾ ਦਾ ਕਹਿਣਾ ਸੀ, ਸ਼ੈਲੀ ਦੇ ਬੱਚਿਆਂ ਦੇ ਭਵਿੱਖ ਬਾਰੇ ਮੇਰੀ ਚਿੰਤਾ ਘਟੀ! ਐਨ ਇਹੋ ਸ਼ਬਦ ਉਹਨੇ ਉਸ ਸਮੇਂ ਦੁਹਰਾਏ ਜਦੋਂ ਪੰਜਾਬ ਦੇ ਮੁੱਖ ਮੰਤਰੀ ਅਮਰਿੰਦਰ ਸਿੰਘ ਨੇ ਬੀਮਾਰੀ ਤੇ ਬੁਢਾਪੇ ਕਾਰਨ ਕਿਤੇ ਆਉਣ-ਜਾਣ ਤੋਂ ਅਸਮਰੱਥ ਅੰਮ੍ਰਿਤਾ ਨੂੰ ਅਮਲੇ-ਫੈਲੇ ਸਮੇਤ ਉਹਦੇ ਘਰ ਜਾ ਕੇ ਪੰਦਰਾਂ ਲੱਖ ਰੁਪਏ ਭੇਟ ਕੀਤੇ.

ਉਹਦਾ ਸਭ ਕੁਛ ਸ਼ੈਲੀ ਲਈ ਹੀ ਸੀ. ਇਹਦੇ ਉਲਟ ਅੰਮ੍ਰਿਤਾ ਨਾਲ ਸ਼ੈਲੀ ਦੇ ਰਿਸ਼ਤੇ ਨੂੰ ਮੋਹ ਦੇ ਖਾਨੇ ਵਿਚ ਰੱਖਣਾ ਸ਼ਾਇਦ ਸੰਭਵ ਨਾ ਹੋਵੇ. ਮੋਹ ਦੇ ਰਿਸ਼ਤੇ ਦੀ ਇਹ ਇਕਪਾਸੜਤਾ ਬਹੁਤ ਪਹਿਲਾਂ, ਓਦੋਂ ਹੀ ਬਣ ਤੇ ਪੱਕ ਚੁੱਕੀ ਸੀ ਜਦੋਂ ਬਹੁਤ ਛੋਟੀ ਉਮਰ ਵਿਚ ਸ਼ੈਲੀ ਨੇ ਮਾਂ ਨੂੰ ਬਹੁਤ ਵੱਡਾ ਸਵਾਲ ਪੁੱਛ ਲਿਆ ਸੀ, ਮੰਮੀ, ਕੀ ਮੈਂ ਸਾਹਿਰ ਅੰਕਲ ਦਾ ਬੇਟਾ ਹਾਂ? ਤਾਂ ਵੀ ਸ਼ੈਲੀ ਦਾ ਰਵਈਆਂ ਅੰਮ੍ਰਿਤਾ ਦੀ ਉਸ ਪ੍ਰਤੀ ਭਾਵਨਾ ਵਿਚ, ਘੱਟੋ-ਘੱਟ ਬਾਹਰੀ, ਕੋਈ ਫ਼ਰਕ ਨਹੀਂ ਸੀ ਪਾ ਸਕਿਆ. ਉਂਜ ਉਹ ਉਸੇ ਵਾਲੇ ਘਰ ਵਿਚ ਰਹਿੰਦੇ ਜਵਾਨ ਤੇ ਵਿਆਹੇ-ਵਰੇ ਸ਼ੈਲੀ ਦੀਆਂ ਹਰਕਤਾਂ ਤੋਂ ਕਈ ਵਾਰ ਪਰੇਸ਼ਾਨ ਹੋ ਜਾਂਦੀ ਸੀ ਪਰ ਸ਼ਾਇਦ ਸਵਾਲ ਦੇ ਅਣਸੁਖਾਵੇਂ ਜਵਾਬ ਦੇ ਡਰੋਂ ਚੁੱਪ ਕਰ ਰਹਿੰਦੀ ਸੀ. ਹੋਰ ਕਰਦੀ ਵੀ ਕੀ!

ਜਦੋਂ ਬੀਮਾਰ ਪਏ ਬਜ਼ੁਰਗ ਪ੍ਰੀਤਮ ਸਿੰਘ ਨੂੰ ਸ਼ੈਲੀ ਹੌਜ਼ਖਾਸ ਵਾਲੇ ਘਰ ਦੇ ਆਪਣੇ ਵਾਲੇ ਹਿੱਸੇ ਵਿਚ ਲੈ ਆਇਆ, ਇਹ ਬੇਟੇ ਨਾਲ ਮੋਹ ਕਾਰਨ ਹੀ ਸੀ ਕਿ ਅੰਮ੍ਰਿਤਾ ਦਾ ਉਹਦੀ ਇਸ ਇੱਛਾ ਬਾਰੇ ਅੰਦਰਲਾ ਘੋਰ ਵਿਰੋਧ ਬੇਵੱਸ ਹੋ ਕੇ ਰਹਿ ਗਿਆ ਸੀ. ਉਹਦੇ ਵਿਰੋਧ ਦੀ ਹੱਦ ਇਹ ਸੀ ਕਿ ਆਪ ਉਹਨੇ ਆਪਣੀ ਅਮੇਲ, ਅਮਿੱਟ ਤੇ ਅਨੰਤ ਦੂਰੀ ਇਕੋ ਮਕਾਨ ਦੇ ਵੱਖ ਵੱਖ ਕਮਰਿਆਂ ਵਿਚ ਰਹਿੰਦਿਆਂ ਵੀ ਆਪਣੇ ਅਣਤਲਾਕੇ ਕਾਨੂੰਨੀ ਪਤੀ ਪ੍ਰੀਤਮ ਸਿੰਘ ਦੀ ਦੋ-ਤਿੰਨ ਸਾਲ ਲੰਮੀ ਬੀਮਾਰੀ ਸਮੇਂ ਤੇ ਅੰਤ ਨੂੰ ਇਸ ਸੰਸਾਰ ਤੋਂ ਵਿਦਾਈ ਸਮੇਂ ਅਤੇ ਫੇਰ ਉਸਦੇ ਚਲੇ ਜਾਣ ਮਗਰੋਂ ਵੀ ਮੁਕੰਮਲ ਦ੍ਰਿੜ੍ਹਤਾ ਨਾਲ ਨਿਰੰਤਰ ਬਣਾਈ ਰੱਖੀ. ਪਿਤਾ ਦੇ ਨਾ ਰਹਿਣ ਮਗਰੋਂ ਸ਼ੈਲੀ ਦਾ ਦਿੱਲੀ ਤੋਂ ਬਹੁਤ ਦੂਰ ਮੁੰਬਈ ਜਾ ਰਹਿਣ ਦਾ ਫ਼ੈਸਲਾ ਰਿਸ਼ਤਿਆਂ ਦੇ ਇਸ ਗੋਰਖਧੰਦੇ ਕਾਰਨ ਹੀ ਸੀ. ਤਾਂ ਵੀ ਸ਼ੈਲੀ ਨੇ ਮੁੰਬਈ ਜਾ ਵਸਣ ਦੀ ਇੱਛਾ ਦੱਸੀ, ਤਾਂ ਅੰਮ੍ਰਿਤਾ ਨੇ ਉਹਨੂੰ ਉਥੇ ਫ਼ਲੈਟ ਲੈ ਦਿੱਤਾ.

ਇਸ ਸੰਸਾਰ ਤੋਂ ਜਾਣ ਸਮੇਂ ਹੌਜ਼ਖਾਸ ਵਾਲੀ ਕੋਠੀ ਵੀ ਉਹ ਇਕੱਲੇ ਸ਼ੈਲੀ ਦੇ ਨਾਂ ਹੀ ਕਰ ਗਈ ਜਿਸਨੂੰ ਕੁਛ ਸਮਾਂ ਪਹਿਲਾਂ ਵੇਚੇ ਜਾਣ ਵੇਲੇ ਕਾਫ਼ੀ ਚਰਚਾ ਚੱਲੀ ਸੀ ਅਤੇ ਸਾਹਿਤਕ ਹਲਕਿਆਂ ਨੇ ਬਹੁਤ ਅਫ਼ਸੋਸ ਜਤਾਇਆ ਸੀ. ਇਹ ਕੋਠੀ ਵੇਚਣ ਵਿਚ ਸ਼ੈਲੀ ਦੀ ਪੈਸੇ ਦੀ ਲੋੜ ਦਾ ਕਿੰਨਾ ਹੱਥ ਸੀ ਅਤੇ ਉਹਦੀਆਂ ਕੰਧਾਂ ਉੱਤੇ ਡੂੰਘੀਆਂ ਉੱਕਰੀਆਂ ਹੋਈਆਂ ਕੌੜੀਆਂ ਯਾਦਾਂ ਦਾ ਕਿੰਨਾ, ਇਹ ਤੱਥ-ਸੱਚ ਤਾਂ ਸ਼ੈਲੀ ਆਪਣੇ ਨਾਲ ਹੀ ਲੈ ਗਿਆ. ਹਾਂ, ਇਹ ਸੱਚ ਹੈ ਕਿ ਇਸੇ ਕੋਠੀ ਦੇ ਵੱਟੇ ਪੈਸੇ ਹੀ ਆਖ਼ਰ ਨੂੰ ਉਹਦੀ ਜਾਨ ਦਾ ਖੌ ਬਣ ਗਏ! ਸ਼ੈਲੀ ਤੋਂ ਮਾਂ ਦੀ ਇਸ ਕੋਠੀ ਨੂੰ ਇਮਰੋਜ਼ ਦੀ ਨਿਗਰਾਨੀ ਹੇਠ ਉਹਦਾ ਸਿਮਰਤੀ-ਸਥਾਨ ਬਣਾਈ ਰੱਖਣ ਦੀ ਇੱਛਾ ਛੁਪੀ ਹੋਈ ਨਹੀਂ ਸੀ. ਉਹ ਤਾਂ ਆਪਣੀ ਇਹ ਇੱਛਾ ਵਸੀਅਤ ਵਿਚ ਵੀ ਗੂੜ੍ਹੇ ਅੱਖਰਾਂ ਵਿਚ ਲਿਖ ਗਈ ਸੀ. ਜੇ ਮਾਮਲਾ ਇਕੱਲੇ ਪੈਸੇ ਦਾ ਹੀ ਹੁੰਦਾ, ਪਿਤਾ ਦੀ ਹੌਜ਼ਖਾਸ ਤੋਂ ਵੀ ਮਹਿੰਗੇ ਇਲਾਕੇ ਨਿਊ ਫ਼ਰੈਂਡਜ਼ ਕਾਲੋਨੀ ਵਾਲੀ ਕੋਠੀ ਦੇ ਪੈਸਿਆਂ ਦੇ ਗੱਠੜ ਹੀ ਬਹੁਤ ਸਨ. ਨਵਰਾਜ ਨੇ ਮਾਂ ਵਾਲੀ ਕੋਠੀ ਕੇਵਲ ਵੇਚੀ ਹੀ ਨਹੀਂ, ਵੇਚੀ ਵੀ ਅਜਿਹੇ ਬੰਦੇ ਨੂੰ ਜਿਸ ਨੇ ਆ ਕੇ ਉਸ ਵਿਚ ਉਸੇ ਰੂਪ ਵਿਚ ਜਾਂ ਥੋੜ੍ਹੀ-ਬਹੁਤ ਨਵਿਆ ਕੇ ਨਹੀਂ ਸੀ ਵਸਣਾ ਸਗੋਂ ਉਹਨੂੰ ਪੂਰੀ ਤਰ੍ਹਾਂ ਢਾਹ ਕੇ ਪਹਿਲਾਂ ਉਹਦਾ ਨਾਂ-ਨਿਸ਼ਾਨ ਮਿਟਾਉਣਾ ਸੀ ਤੇ ਫੇਰ ਵਿਕਾਊ ਧੌਲਰ ਉਸਾਰਨਾ ਸੀ!

ਮੁੰਬਈ ਵਿਚ ਉਹਨਾਂ ਦੀ ਪੜ੍ਹਾਈ ਖ਼ਤਮ ਹੋਣ ਮਗਰੋਂ ਨਵਰਾਜ ਨੇ ਬੇਟੇ-ਬੇਟੀ ਨੂੰ ਆਪਣੇ ਆਪਣੇ ਰਾਹ ਤੋਰ ਦਿੱਤਾ. ਬੇਟੀ ਸ਼ਿਲਪੀ ਦਾ ਉਸੇ ਮਹਾਂਨਗਰ ਵਿਚ ਵਿਆਹ ਕਰ ਦਿੱਤਾ. ਮਾਸ ਮੀਡੀਆ ਦਾ ਕੋਈ ਕੋਰਸ ਕਰ ਕੇ ਚੰਗੇ ਕੰਮ ਲੱਗੇ ਹੋਏ ਅਣਵਿਆਹੇ ਬੇਟੇ ਅਮਨ ਨੂੰ ਉਹਨੇ ਵੱਖਰਾ ਫ਼ਲੈਟ ਲੈ ਦਿੱਤਾ. ਆਪ ਉਹ ਇਕੱਲਾ ਬੰਬਈਆ ਜੀਵਨ ਵਿਚ ਵਿਚਰਦਾ ਵਿਚਰਦਾ, ਜਿਸ ਵਿਚ ਰਹੱਸਮਈ ਫ਼ਿਲਮੀ ਪੱਖ ਵੀ ਸ਼ਾਮਲ ਹੋ ਗਿਆ ਸੀ, ਡੂੰਘਾ ਹੀ ਡੂੰਘਾ ਧਸਦਾ ਗਿਆ. ਨਵਰਾਜ ਦੇ ਮੁੰਬਈ ਜਾਣ ਪਿੱਛੋਂ ਉਸਦੀ ਪਤਨੀ ਅਲਕਾ ਪਹਿਲਾਂ ਬੱਚਿਆਂ ਦੀ ਪੜ੍ਹਾਈ ਕਾਰਨ, ਫੇਰ ਅੰਮ੍ਰਿਤਾ ਦੇ ਲੰਮੇ ਕਸ਼ਟਭਰੇ ਅੰਤਲੇ ਸਾਲਾਂ ਦੌਰਾਨ ਉਹਦੀ ਸੇਵਾ-ਸੰਭਾਲ ਵਿਚ ਇਮਰੋਜ਼ ਦਾ ਹੱਥ ਵਟਾਉਣ ਲਈ

ਅਤੇ ਅੰਤ ਨੂੰ ਅੰਮ੍ਰਿਤਾ ਦੇ ਚਲੇ ਜਾਣ ਮਗਰੋਂ ਪਤਾ ਨਹੀਂ ਕਿਉਂ ਦਿੱਲੀ ਹੀ ਟਿਕੀ ਰਹੀ. ਅੰਮ੍ਰਿਤਾ ਲਈ ਉਹਦਾ ਸਮਰਪਨ ਤਾਂ ਮਿਸਾਲੀ ਸੀ ਹੀ, ਜੋ ਕੋਈ ਅਣਜਾਣਿਆ ਵੀ ਅਲਕਾ ਦੇ ਹੁੰਦਿਆਂ ਕਦੀ ਅੰਮ੍ਰਿਤਾ ਦੇ ਘਰ ਗਿਆ ਹੈ, ਉਹਨੂੰ ਬੜੇ ਸਤਿਕਾਰ ਤੇ ਸੁਚੱਜ ਨਾਲ ਉਸ ਸਾਊ-ਸਭਿਅਕ ਸੁਆਣੀ ਦਾ ਚਾਹ-ਪਾਣੀ ਪੁੱਛਣਾ ਕਦੀ ਨਹੀਂ ਭੁਲਦਾ.

ਅੰਮ੍ਰਿਤਾ ਦੀ ਬੇਟੀ ਕੰਦਲਾ ਕਾਫ਼ੀ ਪਹਿਲਾਂ ਹੀ ਪੰਜਾਬੀ ਅਕਾਦਮੀ ਦਿੱਲੀ ਤੋਂ ਸੇਵਾ-ਮੁਕਤ ਹੋਣ ਪਿੱਛੋਂ ਆਪਣੇ ਅਮਰੀਕਾ ਵਸ ਚੁੱਕੇ ਬੇਟੀ ਅਤੇ ਬੇਟੇ ਕੋਲ ਜਾ ਟਿਕੀ ਸੀ. ਇਸ ਸਾਰੀ ਨਾਟ-ਪਟਕਥਾ ਵਿਚ ਉਹਦੀ ਭੂਮਿਕਾ ਅਣਹੋਇਆਂ ਵਰਗੀ ਹੀ ਰਹੀ. ਸਾਰੀ ਉਮਰ ਉਹਦੇ ਮਨ ਵਿਚ ਕੀ ਰਿਝਦਾ-ਪਕਦਾ ਰਿਹਾ, ਇਹਦਾ ਢੱਕਣ ਚੁੱਕ ਕੇ ਸ਼ਾਇਦ ਉਹਨੇ ਕਦੀ ਕਿਸੇ ਨੂੰ ਨਹੀਂ ਦਿਖਾਇਆ. ਉਹਦੇ ਅਮਰੀਕਾ ਜਾਣ ਤੋਂ ਪਿੱਛੋਂ ਦਾ ਉਹਦਾ ਪਰਿਵਾਰ ਨਾਲੋਂ ਵਿੱਥ-ਰੱਖਵਾਂ ਵਿਹਾਰ ਅਜਿਹੇ ਸੰਕੇਤ ਜ਼ਰੂਰ ਦਿੰਦਾ ਹੈ ਕਿ ਉਹਦੇ ਪਰਵਾਸ ਦਾ ਆਧਾਰ ਕੇਵਲ ਬੇਟੇ-ਬੇਟੀ ਕੋਲ ਜਾ ਰਹਿਣਾ ਹੀ ਨਹੀਂ ਸੀ, ਆਪਣੇ ਅਜਿਹੇ ਅਤੀਤ ਤੋਂ ਦੂਰ ਭੱਜਣਾ ਵੀ ਸੀ.

ਨਵਰਾਜ ਨੂੰ ਕਈ ਸਾਹਿਤਕਾਰਾਂ ਦੇ ਪੁੱਤਾਂ-ਧੀਆਂ ਵਾਂਗ ਹੀ ਸਾਹਿਤ ਨਾਲ ਕੋਈ ਲਗਾਉ ਨਹੀਂ ਸੀ. ਉਹ ਪੰਜਾਬੀ ਪੜ੍ਹ ਲੈਂਦਾ ਸੀ ਪਰ ਹੋਰਾਂ ਲੇਖਕਾਂ ਦੀਆਂ ਲਿਖਤਾਂ ਦੀ ਗੱਲ ਤਾਂ ਛੱਡੋ, ਉਹਨੂੰ ਅੰਮ੍ਰਿਤਾ ਦੇ ਰਚੇ ਸਾਹਿਤ ਵਿਚ ਵੀ ਕੋਈ ਦਿਲਚਸਪੀ ਨਹੀਂ ਸੀ. ਇਸੇ ਲਈ ਉਸ ਸਮੇਂ ਹੈਰਾਨੀ ਹੋਣੀ ਸੁਭਾਵਿਕ ਸੀ ਜਦੋਂ ਉਹਦੀਆਂ ਤਿੰਨ ਲਘੂ ਪੁਸਤਕਾਂ ਸ਼ੈਲੀ ਕਵਾਤੜਾ ਦੇ ਨਾਂ ਹੇਠ ਪੰਜਾਬੀ ਅਤੇ ਹਿੰਦੀ ਵਿਚ ਛਪੀਆਂ. ਪਰ ਇਹਨਾਂ ਪੁਸਤਕਾਂ ਉੱਤੇ ਸਰਸਰੀ ਝਾਤ ਮਾਰਿਆਂ ਵੀ ਕਿਸੇ ਸੂਖ਼ਮ ਸੋਚ ਤੇ ਕਲਾਪੂਰਨ ਕਲਪਨਾ ਵਾਲੀ ਮੌਲਕਤਾ ਦੀ ਘਾਟ ਰੜਕਣ ਲੱਗ ਪੈਂਦੀ ਹੈ. ਲਗਦਾ ਹੈ, ਇਹ 'ਸਾਹਿਤਕ' ਜਤਨ ਵੀ ਮੁੰਬਈ ਦੀ ਫ਼ਿਲਮੀ ਦੁਨੀਆ ਵਿਚ ਨਾਂ ਬਣਾਉਣ ਦੀ ਉਹਦੀ ਵਿਉਂਤ ਦਾ ਹੀ ਹਿੱਸਾ ਸੀ. ਉਹਦੀ ਇੱਛਾ ਸੀ ਕਿ ਉਹਦੀ ਕਿਸੇ ਰਚਨਾ ਦੀ ਫ਼ਿਲਮ ਬਣੇ. ਯਾਦ ਰਹੇ, ਕਦੀ ਅੰਮ੍ਰਿਤਾ ਵੀ ਦਿੱਲੀ ਦਾ ਸਭ ਕੁਛ ਛੱਡ-ਛੁਡਾ ਕੇ ਇਮਰੋਜ਼ ਨਾਲ ਇਸੇ ਬੰਬਈਆ ਫ਼ਿਲਮੀ ਦੁਨੀਆ ਵਿਚ ਸਫ਼ਲ ਹੋਣ ਦੇ ਸੁਫ਼ਨੇ ਬੁਣ ਕੇ ਗਈ ਸੀ ਪਰ ਸਭ ਪੱਖਾਂ ਤੋਂ ਅਸਫ਼ਲ ਹੋ ਕੇ ਪਰਤ ਆਈ ਸੀ.

ਸ਼ਾਇਦ ਇਹਨਾਂ ਹਾਲਤਾਂ ਕਾਰਨ ਹੀ ਨਵਰਾਜ ਸੁਭਾਅ ਪੱਖੋਂ ਦੂਜਿਆਂ ਨਾਲ ਬਹੁਤਾ ਘੁਲਣ-ਮਿਲਣ ਵਾਲਾ ਵਿਅਕਤੀ ਨਹੀਂ ਸੀ. ਜੇ ਮਾਂ ਨਾਲੋਂ ਏਨੀਂ ਜਜ਼ਬਾਤੀ ਦੂਰੀ ਸੀ, ਤਾਂ ਉਹਨੇ ਮਾਂ ਦੇ ਸਾਹਿਤ ਤੇ ਸਾਹਿਤਕਾਰਾਂ ਤੋਂ ਕੀ ਲੈਣਾ ਸੀ! ਉਹਦੀ ਮੌਤ ਮਗਰੋਂ ਉਹਦੇ ਗੁਆਂਢੀਆਂ ਦੀਆਂ ਗੱਲਾਂ ਤੋਂ ਵੀ ਉਹਦਾ ਇਹੋ ਅੰਤਰਮੁਖ ਸੁਭਾਅ ਪੱਕ ਗਏ ਹੋਣ ਦਾ ਪਤਾ ਲਗਦਾ ਹੈ. ਬਹੁਤਾ ਤਾਂ ਉਹ ਆਪਣੇ ਅੰਧੇਰੀ ਵਾਲੇ ਫ਼ਲੈਟ ਵਿਚ ਰਹਿੰਦਾ ਸੀ, ਪਰ ਉਹਨੇ ਇਕ ਹੋਰ ਨਿਵਾਸ ਅਤੇ ਸਟੂਡੀਓ ਬੋਰੀਵਲੀ ਵਾਲੇ ਫ਼ਲੈਟ ਵਿਚ ਬਣਾਇਆ ਹੋਇਆ ਸੀ, ਜਿਥੇ ਉਹਦਾ ਕਤਲ ਹੋਇਆ. ਹੋਣੀ ਦਾ ਵਿਅੰਗ ਦੇਖੋ ਕਿ ਐੱਲ ਆਈ ਸੀ ਕਾਲੋਨੀ ਵਿਚ ਨਵਰਾਜ ਦੇ ਜੀਵਨ ਨੂੰ ਉਜਾੜਨ ਵਾਲਾ ਇਹ ਫ਼ਲੈਟ ਜਿਹੜੇ ਐਪਾਰਟਮੈਂਟਸ ਵਿਚ ਹੈ, ਉਹਨਾਂ ਦਾ ਨਾਂ ਹੈ ਵਿਲਡਰਨੈੱਸ ਐਪਾਰਟਮੈਂਟਸ, ਭਾਵ ਉਜਾੜ ਐਪਾਰਟਮੈਂਟਸ.

ਨਵਰਾਜ ਆਪਣੀ ਵੱਖਰੀ ਪਛਾਣ ਬਣਾਉਣ ਦਾ, ਅੰਮ੍ਰਿਤਾ ਦੇ ਨਾਂ ਦੇ ਬੋਹੜ-ਬਿਰਛ ਦੀ ਛਾਂ ਵਿਚੋਂ ਨਿੱਕਲ ਕੇ ਕੁਛ ਕੱਦ ਕਰਨ ਦਾ ਚਾਹਵਾਨ ਸੀ. ਸ਼ਾਇਦ ਉਹ ਚਾਹੁੰਦਾ ਸੀ ਕਿ 'ਅੰਮ੍ਰਿਤਾ ਦਾ ਪਤੀ' ਰਹੇ ਆਪਣੇ ਪਿਤਾ ਵਾਂਗ ਉਹਦੀ ਆਪਣੀ ਪਛਾਣ ਸਿਰਫ਼ 'ਅੰਮ੍ਰਿਤਾ ਦਾ ਬੇਟਾ' ਹੀ ਨਾ ਰਹੇ. ਪਰ ਉਹਦੀ ਬੇਨਾਮਤਾ ਉੱਤੇ ਕੁਦਰਤ ਦਾ ਕਠੋਰ ਵਿਅੰਗ ਦੇਖੋ ਕਿ ਹਰ ਅਖ਼ਬਾਰ ਨੇ 'ਨਵਰਾਜ ਕਵਾਤੜਾ ਦੀ ਮੌਤ' ਦੀ ਥਾਂ 'ਲੇਖਿਕਾ ਅੰਮ੍ਰਿਤਾ ਪ੍ਰੀਤਮ ਦੇ ਬੇਟੇ ਦੀ ਮੌਤ' ਦੀ ਸੁਰਖੀ ਹੀ ਲਾਈ! ਕੁਛ ਵੱਡੇ ਅੰਗਰੇਜ਼ੀ ਅਖ਼ਬਾਰਾਂ ਨੇ ਤਾਂ ਉਹਦੀ ਮੌਤ ਦੀ ਖ਼ਬਰ ਨਾਲ ਵੀ ਫ਼ੋਟੋ ਅੰਮ੍ਰਿਤਾ ਦੀ ਹੀ ਛਾਪੀ. ਬੇਨਾਮਤਾ ਵਿਚੋਂ ਨਿਕਲਣ ਦੀ ਤਾਂਘ ਨਾਲ ਫ਼ਿਲਮੀ ਦੁਨੀਆ ਦਾ ਲੇਖਕ ਬਣਨ ਦੇ ਉਹਦੇ ਜਤਨ ਵਿਚ ਅੰਮ੍ਰਿਤਾ ਵਾਲੀ ਕੋਠੀ ਦੇ ਪੈਸੇ ਨੇ ਫ਼ਿਲਮੀ ਫ਼ਾਈਨਾਂਸਰ ਤੇ ਨਿਰਮਾਤਾ ਬਣਨ ਵਾਲਾ ਸਰਲ-ਸੌਖਾ ਦਿਸਦਾ ਰਾਹ ਜੋੜ ਦਿੱਤਾ.

ਇਹਨਾਂ ਸਾਰੀਆਂ ਸੋਚਾਂ ਵਿਚ ਸ਼ਾਇਦ ਕਦੀ ਫ਼ਿਲਮੀ ਦੁਨੀਆ ਦੇ ਘੋਰ ਹਨੇਰੇ ਆਦਮਖੋਰ ਪੱਖ ਵੱਲ ਉਹਦਾ ਧਿਆਨ ਹੀ ਨਹੀਂ ਸੀ ਗਿਆ ਜਿਸਨੇ ਆਖ਼ਰ ਨੂੰ ਉਸ ਨੂੰ ਨਿਗਲ ਲਿਆ. ਉਹਦੀ ਉਮਰ ਭਰ ਦੀ ਪਰੇਸ਼ਾਨੀ ਅਤੇ ਪਸ਼ੇਮਾਨੀ ਉਹਨੂੰ ਹੇਠਾਂ ਵੱਲ ਧਕਦੀ ਧਕਦੀ ਅਸ਼ਲੀਲਤਾ ਦੀ ਹਨੇਰੀ ਗੁਫ਼ਾ ਵਿਚ ਲੈ ਗਈ, ਅਪਰਾਧ ਜਿਸ ਦਾ ਜੌੜਾ ਭਾਈ ਹੈ. ਇਸ ਹਨੇਰੀ ਗੁਫ਼ਾ ਦੀ ਸਜਾਵਟ ਗੁਪਤ ਕੈਮਰੇ ਸਨ, ਕਾਮ-ਖਿਡੌਣੇ ਸਨ, ਨਗਨ ਫ਼ਿਲਮਾਂ ਸਨ ਤੇ ਸੌਖੇ ਪੈਸੇ ਨੂੰ ਤਾਂਘਦੀਆਂ ਜਵਾਨ ਕੁੜੀਆਂ ਸਨ. ਅਪਰਾਧ ਦੀ ਬੰਬਈਆ ਦੁਨੀਆ ਵਿਚ ਸਭ ਤੋਂ ਡਰਾਉਣਾ ਸ਼ਬਦ ਹੈ

'ਭਾਈ'. ਪੁਲਿਸ ਨੂੰ ਖ਼ੂਬਸੂਰਤ ਕਾਗ਼ਜ਼ ਵਿਚ ਲਪੇਟਿਆ ਜੋ ਅਣਖੋਲ੍ਹਿਆ ਪਿਆ ਸੁਗਾਤੀ ਡੱਬਾ ਮਿਲਿਆ, ਦੋਵੇਂ ਕਾਤਲ "ਸਲੀਮਭਾਈ ਦਾ ਭੇਜਿਆ" ਆਖ ਕੇ ਉਹਦੇ ਬਹਾਨੇ ਹੀ ਅੰਦਰ ਆਏ ਸਨ.

ਉਹਦੀ ਮੌਤ ਦੀ ਤਫ਼ਤੀਸ਼ ਸਮੇਂ ਜੋ ਤੱਥ ਪਰਤ-ਦਰ-ਪਰਤ ਸਾਹਮਣੇ ਆਏ, ਉਹਨਾਂ ਨਾਲ ਪਰੇਸ਼ਾਨੀ ਤੋਂ ਮਗਰੋਂ ਹੈਰਾਨੀ ਅਤੇ ਫੇਰ ਪਸ਼ੇਮਾਨੀ ਤੇ ਗਿਲਾਨੀ ਦਾ ਅਹਿਸਾਸ ਹੋਣਾ ਕੁਦਰਤੀ ਹੈ. ਪਰ ਪੁਰਾਤਨ ਯੂਨਾਨ ਦੇ ਦੁਖਾਂਤ ਨਾਟਕਾਂ ਵਾਂਗ ਇਸ ਨਾਟਕ ਦਾ ਇਹੋ ਅੰਤ ਨਿਸਚਿਤ ਸੀ. ਇਸ ਅੰਤ ਉੱਤੇ ਸ਼ਾਇਦ ਵਿਧਮਾਤਾ ਨੇ ਉਸੇ ਦਿਨ ਦਸਖ਼ਤ ਕਰ ਦਿੱਤੇ ਸਨ ਜਿਸ ਦਿਨ ਸ਼ੈਲੀ ਨੇ ਮਾਂ ਨੂੰ ਸਾਹਿਰ ਅੰਕਲ ਵਾਲਾ ਸਵਾਲ ਪੁੱਛਿਆ ਸੀ. ਇਸ ਨਾਟਕ ਦੀ ਕਥਾ ਜਿਉਂ ਜਿਉਂ ਅੱਗੇ ਵਧੀ, ਨਵਰਾਜ ਨੂੰ ਅਜਿਹੇ ਅੰਤ ਵੱਲ ਧਕਦੀ ਗਈ ਅਤੇ ਉਹ ਹੋਣੀ ਦੇ ਹੱਥਾਂ ਵਿਚ ਮੁਹਰਾ ਬਣਿਆ ਅੰਜਾਮ ਤੋਂ ਬੇਖ਼ਬਰ ਅੱਗੇ ਵਧਦਾ ਗਿਆ. ਦੇਖਣ ਨੂੰ ਲੋਹੇ-ਸੀਮਿੰਟ ਦੇ ਪੁਖ਼ਤਾ ਜਾਪਦੇ ਪਰ ਅਸਲ ਵਿਚ ਪਾਟੀਆਂ ਕੰਧਾਂ ਵਾਲੇ ਹੌਜ਼ਖਾਸ ਵਿਚਲੇ ਘਰ ਦੇ ਚਰਾਗ਼ ਦਾ ਹਨੇਰੀ ਦੇ ਬੁੱਲ੍ਹਿਆਂ ਨਾਲ ਲੰਮਾ ਸਮਾਂ ਕੰਬ-ਡੋਲ ਕੇ ਆਖ਼ਰ ਨੂੰ ਬੁਝ ਜਾਣਾ ਕੋਈ ਅਣਹੋਣੀ ਜਾਂ ਅਲੋਕਾਰ ਗੱਲ ਨਹੀਂ.

ਤਾਂ ਵੀ ਇਸ ਸਭ ਕੁਛ ਦੇ ਬਾਵਜੂਦ ਮੇਰੇ ਵਾਂਗ ਅੰਮ੍ਰਿਤਾ ਨਾਲ ਅਪਣੱਤ ਅਤੇ ਸਾਹਿਤਕ ਸਾਂਝ ਵਾਲੇ ਹਰ ਵਿਅਕਤੀ ਨੂੰ ਉਹਦੇ ਬੇਟੇ ਦੇ ਅਜਿਹੇ ਦੁਖਦਾਈ ਅੰਤ ਦਾ ਦੁੱਖ ਹੋਣਾ ਅਤੇ ਪਸ਼ੇਮਾਨੀ ਤੇ ਗਿਲਾਨੀ ਦੇ ਨਾਲ ਨਾਲ ਹਮਦਰਦੀ ਦਾ ਜਾਗਣਾ ਕੁਦਰਤੀ ਹੈ! ਉਹਦੀ ਮੌਤ ਵਿਚ ਕੀ ਪਤਾ, ਉਸ ਤੋਂ ਅਤੇ ਉਸ ਦੇ ਕਾਤਲਾਂ ਤੋਂ ਬਿਨਾਂ, ਕੀਹਦਾ ਕੀਹਦਾ ਕਿੰਨਾ ਕਿੰਨਾ ਚਾਹਿਆ-ਅਣਚਾਹਿਆ ਕਸੂਰ ਹੈ!

(੦੧੧-੬੫੭੩੬੮੯੬)

## ਸਰਦਾਰਨੀ ਸਤਵੰਤ ਕੌਰ ਦੀ ਯਾਦ ਵਿਚ ਸਾਲਾਨਾ ਕਵੀ ਦਰਬਾਰ

ਅਸਟ੍ਰੇਲੀਆ ਦਾ ਤਿਆਗ ਕਰਕੇ ਨਾਭਾ ਸ਼ਹਿਰ ਵਿਖੇ ਆ ਵੱਸੇ ਪ੍ਰਸਿੱਧ ਸਾਹਿਤਕਾਰ ਪ੍ਰਿੰ. ਕਰਤਾਰ ਸਿੰਘ ਕਾਲੜਾ ਵਲੋਂ ਆਪਣੀ ਸਵਰਗੀ ਪਤਨੀ ਸਤਵੰਤ ਕੌਰ ਦੀ ਯਾਦ ਵਿਚ ਹਰ ਸਾਲ ਕਰਵਾਏ ਜਾਂਦੇ ਕਵੀ ਦਰਬਾਰਾਂ ਦੀ ਲੜੀ ਵਿਚ ਇਸ ਸਾਲ ੨੦੧੨ ਦਾ ਕਵੀ ਦਰਬਾਰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਗੁਰਤਾ ਗੱਦੀ ਦਿਵਸ ਨੂੰ ਸਮਰਪਿਤ ਸੀ। ਭਾਰਤ ਭਰ ਦੇ ਚੋਟੀ ਦੇ ਸਟੇਜੀ ਸ਼ਾਇਰਾਂ, ਡਾ. ਰਾਬਿੰਦਰ ਸਿੰਘ ਮਸਰੂਰ, (ਹਿਮਾਚਲ), ਸ. ਅਮਰਜੀਤ ਸਿੰਘ ਅਮਰ (ਦਿੱਲੀ), ਸ੍ਰੀ ਫ਼ਕੀਰ ਚੰਦ ਤੁਲੀ ਜਲੰਧਰੀ, ਪ੍ਰੋ. ਜਗਜੀਤ ਕੌਰ ਭੋਲੀ (ਦਿੱਲੀ), ਭਾਈ ਚੰਚਲ ਸਿੰਘ (ਕਰਨਾਲ) ਨੇ ਸ਼ਮੂਲੀਅਤ ਕੀਤੀ। ਸੰਗਤਾਂ ਨਾਲ ਭਰਪੂਰ ਹਾਲ ਨੂੰ ਕਵੀਆਂ ਨੇ ਸਾਢੇ ਤਿੰਨ ਘੰਟੇ ਆਪਣੇ ਭਾਵਪੂਰਤ ਤੇ ਸ਼ਰਧਾ ਭਰਪੂਰ ਅਤੇ ਰਸ ਭਿੰਨੀਆਂ ਕਵਿਤਾਵਾਂ ਨਾਲ ਕੀਲੀ ਰਖਿਆ। ਦੂਰ ਦੁਰੇਡੇ ਸੰਗਰੂਰ ਜ਼ਿਲ੍ਹੇ ਦੇ ਭਲਵਾਨ ਪਿੰਡ ਅਤੇ ਅਲਹੋਰਾਂ, ਸਿਧ-ਸਰ ਤੇ ਥੋੜਾਂ ਤੋਂ ਵੀ ਸੰਗਤਾਂ ਹੁੰਮ ਹੁੰਮਾ ਕੇ ਪੁੱਜੀਆਂ। ਚੜ੍ਹਦੀ ਕਲਾ ਵਾਲੇ ਸਿਧਾਂਤਕ ਸ਼ਿਅਰਾਂ ਨੇ ਭਰਪੂਰ ਦਾਦ ਵੀ ਖੱਟੀ ਤੇ ਦਿਲ ਖੋਲ੍ਹ ਕੇ ਦਿੱਤੇ ਇਨਾਮਾਂ ਨਾਲ ਵੀ ਸ਼ਾਇਰ ਨੂੰ ਨਿਹਾਲ ਕੀਤਾ। ਕਵੀ ਤੁਲੀ ਦਾ ਸ਼ਿਅਰ ਸੀ—

ਜੋਤਿ ਬਾਲ ਜਾਂ ਬਿਰਧ ਨਾ ਕਦੇ ਹੋਵੇ,<br>
ਜੋਤਿ ਜੋਤਿ ਹੈ ਜੋਤਿ ਕਰਤਾਰ ਹੋਵੇ।<br>
ਜਾਗਤ ਜੋਤਿ ਲਟ ਲਟ ਗੁਰੂ ਵਿਚ ਜਗਦੀ,<br>
ਗੁਰੂ ਜੋਤਿ ਸਦਕਾ ਸਿਰਜਣਹਾਰਾ ਹੋਵੇ।

ਸਟੇਜ ਸੰਚਾਲਕ ਨੇ ਸ਼ਿਅਰਾਂ ਨਾਲ ਹੀ ਕਵੀਆਂ ਦੀ ਜਾਣ-ਪਛਾਣ ਕਰਵਾਈ ਜਿਵੇਂ—

ਤੁਲੀ ਤੁਲਾਵੇ ਤੋਲ ਭੁਲਾਵੇ ਸ਼ਬਦਾਂ ਨੂੰ।<br>
ਬੋਲ ਬੋਲ ਰਸ ਘੋਲ ਬੁਲਾਵੇ ਸ਼ਬਦਾਂ ਨੂੰ।<br>
ਅਰਸ਼ ਉਡਾਰੀ ਜਾਂ ਸਾਗਰ ਦੀ ਟੁੱਭੀ ਵਿਚ,<br>
ਸ਼ਬਦ ਰਹਿਣ ਉਸ ਕੋਲ ਸਜਾਵੇ ਸ਼ਬਦਾਂ ਨੂੰ।

ਡਾ. ਪ੍ਰੀਤਮ ਸਿੰਘ ਬੱਤਰਾ ਤੇ ਬੀਬੀ ਚਿਰੰਜੀਵ ਕੌਰ ਵਲੋਂ ਖੀਰ ਦਾ ਲੰਗਰ ਅਤੁੱਟ ਸਜਾਇਆ ਜੋ ਇੰ. ਰਾਣਾ ਤੇ ਭਾਈ ਗੁਰਦਾਸ ਇੰਨਸਟੀਚਿਊਟ ਆਫ਼ ਇੰਜੀਨੀਅਰਿੰਗ ਦੇ ਵਿਦਿਆਰਥੀਆਂ ਨੇ ਭੋਗ ਤਕ ਬੜੀ ਲਗਨ ਨਾਲ ਵਰਤਾਇਆ।

ਕਵੀਆਂ ਨੂੰ ਸੰਗਤ ਵਲੋਂ ਸਿਰੋਪਾਓ ਦੀ ਬਖਸ਼ਿਸ਼ ਗੁਰਦਵਾਰਾ ਘੋੜਿਆਂ ਵਾਲਾ ਦੇ ਮੁੱਖ ਗ੍ਰੰਥੀ ਸਾਹਿਬ, ਇੰਜੀਨੀਅਰ ਹਰਮੀਤ ਕੌਰ ਸੇਠੀ, ਜਗਜੀਤ ਸਿੰਘ ਤੁਲੀ, ਡਾ. ਪ੍ਰੀਤਮ ਸਿੰਘ ਬੱਤਰਾ ਨੇ ਕੀਤੀ। ਕਵੀ ਦਰਬਾਰ ਦਾ ਸੰਚਾਲਕ ਪ੍ਰਿੰ. ਕਰਤਾਰ ਸਿੰਘ ਕਾਲੜਾ ਨੇ ਕੀਤਾ। ਪਿੰਡਾਂ ਦੀਆਂ ਸੰਗਤਾਂ ਦੇ ਨਾਲ ਸ਼ਹਿਰ ਦੇ ਪਤਵੰਤੇ ਹਰਪਾਲ ਸਿੰਘ ਐਸ. ਡੀ. ਓ. ਅਮਰਜੀਤ ਸਿੰਘ ਐਸ. ਡੀ. ਓ, ਬਲਜਿੰਦਰ ਸਿੰਘ ਸੇਠੀ, ਪ੍ਰਧਾਨ ਪ੍ਰਤਾਪ ਸਿੰਘ ਬਤਰਾ, ਹਰਵਿੰਦਰ ਸਿੰਘ ਵਿਕੀ-ਬਾਬਾ, ਪ੍ਰਿੰ. ਜਸਪਾਲ ਸਿੰਘ, ਹਰਪ੍ਰੀਤ ਸਿੰਘ ਫੌਜੀ, ਪੱਤਰਕਾਰ ਅਮਨਦੀਪ ਸਿੰਘ ਲਵਲੀ, ਕਰਮਜੀਤ ਸਿੰਘ ਮਹਿਰਮ ਅਤੇ ਬੀਬੀਆਂ ਚੰਦਰਪ੍ਰੀਤ ਕੌਰ, ਸੁਖਮਨੀ ਸਾਹਿਬ ਸੇਵਕ ਜਥਾ ਦੀਆਂ ਬੀਬੀਆਂ ਨੇ ਸੰਗਤ ਵਿਚ ਹਾਜ਼ਰੀ ਭਰੀ।

# ਸ੍ਰੀ ਬਾਬਾ ਹਰਿਵੱਲਭ ਸੰਗੀਤ ਸੰਮੇਲਨ

—ਸੰਗਤ ਰਾਮ



"ਸੰਗੀਤ ਪ੍ਰੇਮੀਉਂ ਕਾ ਸੰਗਮ ਹੈ ਹਰਿਵੱਲਭ ਕਾ ਦੁਆਰ ਸੁਖਦ, ਵਿਮਲ ਯਹਾਂ ਦਿਵਯ ਸੁਰੋਂ ਕੇ ਰਸ ਕੀ ਪੜੇ ਫੁਹਾਰ" ਸ੍ਰੀ ਉਮ ਪ੍ਰਕਾਸ਼ ਸਾਰੰਗਲ 'ਆਰਿਜ਼' ਦੁਆਰਾ ਰਚਿਤ 'ਹਰਿਵੱਲਭ ਵੰਦਨਾ' ਦੀਆਂ ਇਨਾਂ ਸਤਰਾਂ ਦਾ ਜਦੋਂ ਯੁਵਾ ਕਲਾਕਾਰਾਂ ਵਲੋਂ ਗਾਇਨ ਕੀਤਾ ਜਾਂਦਾ ਹੈ ਤਾਂ ਸੱਚਮੁਚ ਸਰੋਤੇ ਆਨੰਦ ਵਿਭੋਰ ਹੋ ਉੱਠਦੇ ਹਨ।

ਉੱਤਰੀ ਭਾਰਤ ਦੇ ਪ੍ਰਸਿੱਧ ਸ਼ਕਤੀ ਪੀਠ ਸ੍ਰੀ ਦੇਵੀ ਤਾਲਾਬ ਮੰਦਿਰ, ਜਲੰਧਰ ਵਿਚ ਹਰ ਸਾਲ ਹੋਣ ਵਾਲਾ ਸ੍ਰੀ ਬਾਬਾ ਹਰਿਵੱਲਭ ਸੰਗੀਤ ਸੰਮੇਲਨ ਇੱਕ ਅਜਿਹਾ ਮਾਨ ਸਰੋਵਰ ਹੈ ਜਿੱਥੇ ਕੇਵਲ ਪੰਜਾਬ ਜਾਂ ਭਾਰਤ ਤੋਂ ਹੀ ਨਹੀਂ ਬਲਕਿ ਪੂਰੀ ਦੁਨੀਆਂ ਤੋਂ ਸ਼ਾਸਤਰੀ ਸੰਗੀਤ ਦੇ ਰਸੀਏ ਆਪਣੀ ਆਤਮਿਕ ਖ਼ੁਰਾਕ ਦੀ ਪ੍ਰਾਪਤੀ ਵਾਸਤੇ ਆਉਂਦੇ ਹਨ। ਹਰਿਵੱਲਭ ਸੰਗੀਤ ਸੰਮੇਲਨ ਦਾ ਨਾਮ ਲੈਂਦਿਆਂ ਹੀ ਉਸ ਮਹਾਨ ਰੂਹਾਨੀ ਸ਼ਖ਼ਸੀਅਤ ਸ੍ਰੀ ਬਾਬਾ ਹਰਿਵੱਲਭ ਜੀ ਦੇ ਚਰਨਾਂ ਵਿਚ ਸਿਰ ਸ਼ਰਧਾ ਨਾਲ ਝੁਕ ਜਾਂਦਾ ਹੈ ਜਿਸਨੇ ਇਸ ਸ਼ਹਿਰ ਨੂੰ ਇਹ ਮਹਾਨ ਦੇਣ ਦਿੱਤੀ ਹੈ ਕਿ ਜਲੰਧਰ ਸੰਗੀਤਕਾਰਾਂ ਅਤੇ ਸੰਗੀਤ ਪ੍ਰੇਮੀਆਂ ਦਾ ਮੱਕਾ ਬਣ ਗਿਆ ਹੈ ਜਿੱਥੇ ਦੁਨੀਆਂ ਭਰ ਦੇ ਵੱਡੇ ਵੱਡੇ ਸੰਗੀਤਕਾਰ ਆ ਕੇ ਕਲਾ ਪ੍ਰਦਰਸ਼ਨ ਕਰਨ ਨੂੰ ਆਪਣਾ ਸੁਭਾਗ ਸਮਝਦੇ ਹਨ ਅਤੇ ਸੰਗੀਤ ਦਾ ਰਸੀਆ ਚਾਹੇ ਦੁਨੀਆਂ ਦੇ ਕਿਸੇ ਵੀ ਕੋਣੇ ਵਿਚ ਕਿਉਂ ਨਾ ਬੈਠਾ ਹੋਵੇ ਆਪਣੇ ਦਿਲ ਵਿਚ ਇਸ ਸਥਾਨ ਦੀ ਜ਼ਿਆਰਤ ਦੀ ਲੋਚਾ ਰੱਖਦਾ ਹੈ ਬਾਬਾ ਬੁੱਲ੍ਹੇ ਸ਼ਾਹ ਦੀਆਂ ਸਤਰਾਂ "ਹਾਜੀ ਲੋਕ ਮੱਕੇ ਨੂੰ ਜਾਂਦੇ, ਅਸਾਂ ਜਾਣਾ ਤਖਤ ਹਜ਼ਾਰੇ" ਉਨਾਂ ਤੇ ਪੂਰੀ ਤਰਾਂ ਢੁੱਕਵੀਆਂ ਹਨ ਜਿਨਾਂ ਵਾਸਤੇ ਸੰਗੀਤ ਇਬਾਦਤ ਹੈ ਬੰਦਗੀ ਹੈ।

ਹੁਸ਼ਿਆਰਪੁਰ ਤੋਂ ਚੰਡੀਗੜ੍ਹ ਨੂੰ ਜਾਂਦੇ ਹੋਏ ਲਗਭਗ ੩ ਮੀਲ ਦੀ ਦੂਰੀ ਤੇ ਵਸੇ ਹੋਏ ਪਿੰਡ ਬਜਵਾੜੇ ਦਾ ਨਾਮ ਭਾਰਤ ਦੇ ਇਤਿਹਾਸ ਵਿਚ ਮਹੱਤਵਪੂਰਣ ਸਥਾਨ ਰੱਖਦਾ ਹੈ ਧਰਮ, ਰਾਜਨੀਤੀ, ਸਿਖਿਆ, ਸੰਗੀਤ ਕਲਾ, ਫਿਲਮੀ ਦੁਨੀਆ ਕੋਈ ਅਜਿਹਾ ਖੇਤਰ ਹੈ ਹੀ ਨਹੀਂ ਜਿਸ ਵਿਚ ਬਜਵਾੜੇ ਨੇ ਆਪਣਾ ਯੋਗਦਾਨ ਨਾ ਪਾਇਆ ਹੋਵੇ ਬਜਵਾੜੇ ਦੀ ਧਰਤੀ ਨੂੰ ਬਖ਼ਸ਼ ਹੈ ਕਿ ਇਥੇ ਬੜੇ ਬੜੇ ਤਪੱਸਵੀ ਪੈਦਾ ਹੋਏ ਹਨ, ਜਿਨ੍ਹਾਂ ਨੇ ਆਪਣੀ ਤਪੱਸਿਆ, ਯੋਗਤਾ, ਮਿਹਨਤ ਅਤੇ ਲਗਨ ਦੇ ਬਲ ਤੇ ਪੂਰੀ ਦੁਨੀਆਂ ਵਿਚ ਆਪਣੀ ਹਸਤੀ ਦਾ ਲੋਹਾ ਮੰਨਵਾਇਆ ਹੈ ਦਸਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਦਾ ਜਨਮ ਬਜਵਾੜੇ ਦੀ ਪਾਵਨ ਧਰਤੀ ਤੇ ਹੋਇਆ ਸੀ। ਹਰਿਵੱਲਭ ਸੰਗੀਤ ਸੰਮੇਲਨ ਦੀ ਮਾਣਮੱਤੀ ਪ੍ਰੰਪਰਾ ਦੀ ਨੀਂਹ ਰੱਖਣ ਵਾਲੇ ਮਹਾਨ ਸੰਤ ਸ੍ਰੀ ਬਾਬਾ ਹਰਿਵੱਲਭ ਜੀ ਦੀ ਜਨਮ ਭੂਮੀ ਵੀ ਬਜਵਾੜਾ ਹੀ ਹੈ। ਮਹਾਨ ਜਰਨੈਲ ਸ਼ੇਰ ਸ਼ਾਹ ਸੂਰੀ ਅਤੇ ਡੀ.ਏ.ਵੀ. ਸੰਸਥਾ ਦੇ ਮੋਢੀ ਮਹਾਤਮਾ ਹੰਸ ਰਾਜ ਜੀ ਦਾ ਜਨਮ ਸਥਾਨ ਵੀ ਬਜਵਾੜਾ ਹੈ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਭਾਰਤ ਦੇ ਮਹਾਨ ਗਵੱਈਏ ਬੈਜੂ ਬਾਵਰਾ ਦਾ ਸੰਬੰਧ ਵੀ ਬਜਵਾੜੇ ਨਾਲ ਹੀ ਹੈ। ਬਾਬਾ ਹਰਿਵੱਲਭ ਜੀ ਦੇ ਦਾਦਾ ਗੁਰੂ ਸਵਾਮੀ ਹੇਮਗਿਰੀ ਜੀ ਵੀ ਬਜਵਾੜੇ ਤੋਂ ਹੀ ਜਲੰਧਰ ਆਏ ਸਨ ਅਤੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਨੇ ਸਵਾਮੀ ਜੀ ਨੂੰ ਇਸ ਜ਼ਮੀਨ ਦਾ ਪੱਟਾ ਲਿਖ ਕੇ ਦਿੱਤਾ ਸੀ।

ਬਾਬਾ ਹਰਿਵੱਲਭ ਜੀ ਦਾ ਜਨਮ ਲਗਭਗ ਅਠਾਰਵੀਂ ਸਦੀ ਦੇ ਅਖੀਰ ਵਿਚ ਹੋਇਆ ਅਤੇ ਛੋਟੀ ਆਯੂ ਵਿਚ ਹੀ ਆਪ ਜੀ ਦੇ ਸਿਰ ਤੋਂ ਮਾਤਾ ਪਿਤਾ ਦਾ ਸਾਇਆ ਉਠ ਗਿਆ ਸੀ। ਆਪ ਜੀ ਦੇ ਨਾਨਾ ਜੀ ਪੰਡਿਤ ਜਵੰਦ ਲਾਲ ਜਯੋਤੀ ਜੀ ਆਪ ਜੀ ਨੂੰ ਆਪਣੇ ਪਾਸ ਜਲੰਧਰ ਲੈ ਆਏ। ਆਪ ਹਰ ਰੋਜ਼ ਆਪਣੇ ਨਾਨਾ ਜੀ ਨਾਲ ਸ੍ਰੀ ਦੇਵੀ ਤਾਲਾਬ ਮੰਦਿਰ ਜਾਂਦੇ ਸਨ ਜਿਥੇ ਸਵਾਮੀ ਤੁਲਜਾ ਗਿਰੀ ਜੀ ਨਾਲ ਆਪ ਦਾ ਮੇਲ ਹੋਇਆ। ਸਵਾਮੀ ਤੁਲਜਾਗਿਰੀ ਜੀ ਮਹਾਨ ਉਪਦੇਸ਼ਕ ਅਤੇ ਸੰਸਕ੍ਰਿਤ ਦੇ ਵਿਦਵਾਨ ਹੋਣ ਦੇ ਨਾਲ ਉਚ ਕੋਟੀ ਦੇ ਧਰੁਪਦ ਗਾਇਕ ਵੀ ਸਨ। ਸਵਾਮੀ ਜੀ ਨੇ ਬਾਬਾ ਹਰਿਵੱਲਬ ਜੀ ਦੀ ਸਾਧੂ ਬਿਰਤੀ ਅਤੇ ਸੇਵਾ ਭਾਵਨਾ ਤੋਂ ਪ੍ਰਭਾਵਿਤ ਹੋ ਕੇ ਆਪ ਨੂੰ ਧਾਰਮਿਕ ਸਿਖਿਆ ਦੇ ਨਾਲ ਨਾਲ ਪੰਡਿਤ ਦੁਨੀ ਚੰਦ ਜੀ ਸਿਆਲਕੋਟ ਵਾਲਿਆਂ ਪਾਸੋਂ ਸੰਗੀਤ ਦੀ ਸਿਖਿਆ ਦਿਵਾਉਣ ਦਾ ਵੀ ਪ੍ਰਬੰਧ ਕਰ ਦਿੱਤਾ।

'ਪੰਜਾਬ ਦੇ ਪ੍ਰਸਿੱਧ ਰਾਗੀ ਰਬਾਬੀ' ਦੇ ਲੇਖਕ ਸ੍ਰ. ਬਲਬੀਰ ਸਿੰਘ ਕੰਵਲ ਯੂ.ਕੇ. ਦੇ ਅਨੁਸਾਰ ਅੰਤਿਮ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ ਜ਼ਫ਼ਰ ਦੇ ਨੌਂ ਰਤਨਾਂ ਵਿਚ ਸ਼ਾਮਿਲ ਉਸਤਾਦ ਮੀਰ ਨਸੀਰ ਅਹਿਮਦ (ਜਿਸ ਨੂੰ ਮਹਾਰਾਜਾ ਕਪੂਰਥਲਾ ਆਪਣੇ ਕੋਲ ਲੈ ਆਏ ਸਨ) ਪਾਸੋਂ ਵੀ ਬਾਬਾ ਹਰਿਵੱਲਭ ਜੀ ਨੇ ਸੰਗੀਤ ਦੀ ਤਾਲੀਮ ਹਾਸਿਲ ਕੀਤੀ ਸੀ।

ਆਪ ਨੂੰ ਧਰੁਪਦ ਗਾਇਨ ਸ਼ੈਲੀ ਵਿਚ ਬਹੁਤ ਮੁਹਾਰਤ ਹਾਸਿਲ ਸੀ। ਸ੍ਰੀ ਦੇਵੀ ਤਾਲਾਬ ਮੰਦਿਰ ਦੇ ਪਾਵਨ ਸਥਾਨ ਤੇ ਅੰਤਰ ਧਿਆਨ ਹੋ ਕੇ ਮਧੁਰ ਆਵਾਜ਼ ਨਾਲ ਜਦੋਂ ਬਾਬਾ ਹਰਿਵੱਲਭ ਜੀ ਧਰੁਪਦ ਸ਼ੈਲੀ ਵਿਚ ਰਮਭਿੰਨਾ ਭਜਨ ਗਾਇਨ ਕਰਦੇ ਤਾਂ ਭਗਤੀ ਅਤੇ ਸੰਗੀਤ ਦੇ ਸੁਮੇਲ ਨਾਲ ਉਤਪੰਨ ਹੋਣ ਵਾਲੇ ਅਲੌਕਿਕ ਆਨੰਦ ਨਾਲ ਝੂਮਦੀਆਂ ਹੋਈਆਂ ਸੰਗਤਾਂ ਘੰਟਿਆਂ ਬੱਧੀ ਆਪ ਜੀ ਦਾ ਭਜਨ ਗਾਇਨ ਸਰਵਣ ਕਰਦੀਆਂ ਰਹਿੰਦੀਆਂ ਸਨ। ੧੯੭੪ ਵਿਚ ਸਵਾਮੀ ਤੁਲਜਾਗਿਰੀ ਜੀ ਇਸ ਨਸ਼ਵਰ ਸੰਸਾਰ ਨੂੰ ਅਲਵਿਦਾ ਆਖ ਗਏ ਅਤੇ ਬਾਬਾ ਹਰਿਵੱਲਭ ਜੀ ਉਨਾਂ ਦੇ ਉੱਤਰਾਧਿਕਾਰੀ ਬਣੇ।

ਸੰਨ ੧੯੭੫ ਵਿਚ ਪਹਿਲੀ ਵਾਰ ਬਾਬਾ ਹਰਿਵੱਲਭ ਜੀ ਨੇ ਆਪਣੇ ਪੂਜਯ ਗੁਰੂ ਸਵਾਮੀ ਤੁਲਜਾ ਗਿਰੀ ਜੀ ਦੀ ਬਰਸੀ ਦੇ ਮੌਕੇ ਤੇ ਸੰਮੇਲਨ ਦਾ ਆਯੋਜਨ ਕੀਤਾ। ਦੂਰ ਦੂਰ ਤੋਂ ਸੰਤ ਮਹਾਤਮਾ ਅਤੇ ਕਲਾਕਾਰ ਸਵਾਮੀ ਤੁਲਜਾ ਗਿਰੀ ਜੀ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਆਏ। ਇਸ ਤੋਂ ਬਾਅਦ ਹਰ ਸਾਲ ਬਾਬਾ ਹਰਿਵੱਲਭ ਜੀ ਇਸ ਸਮਾਗਮ ਦਾ ਆਯੋਜਨ ਕਰਦੇ ਰਹੇ। ੧੯੯੫ ਈ. ਨੂੰ ਬਾਬਾ ਹਰਿਵੱਲਭ ਜੀ ਬ੍ਰਹਮਲੀਨ ਹੋ ਗਏ ਬਾਬਾ ਜੀ ਦੇ ਸ਼ਿਸ਼ ਪੰਡਿਤ ਤੋਲੋ ਰਾਮ ਜੀ ਨੇ ਆਪਣੇ ਗੁਰੂ ਬਾਬਾ ਹਰਿਵੱਲਭ ਜੀ ਦੁਆਰਾ ਚਲਾਈ ਇਸ ਪ੍ਰੰਪਰਾ ਨੂੰ ਜਾਰੀ ਰੱਖਦਿਆਂ ਅੱਗੇ ਵਧਾਇਆ। ਇਹ ਹੀ ਸਮਾਗਮ ਹਰਿਵੱਲਭ ਸੰਗੀਤ ਸੰਮੇਲਨ ਦੇ ਨਾਮ ਨਾਲ ਪ੍ਰਸਿੱਧ ਹੋ ਗਿਆ ਪੰਡਿਤ ਤੋਲੋ ਰਾਮ ਜੀ ਦੇ ਪ੍ਰਲੋਕ ਗਮਨ ਤੋਂ ਬਾਅਦ ਉਨ੍ਹਾਂ ਦੇ ਸ਼ਿਸ਼ ਮਹੰਤ ਦੁਆਰਕਾ ਦਾਸ ਜੀ ਨੇ ਵੀ ਇਸ ਪ੍ਰੰਪਰਾ ਨੂੰ ਅੱਗੇ ਵਧਾਉਣ ਵਿਚ ਭਰਪੂਰ ਯੋਗਦਾਨ ਪਾਇਆ।

ਵੀਹਵੀਂ ਸਦੀ ਦੇ ਸ਼ੁਰੂ ਹੁੰਦਿਆਂ ਹੀ ਪੰਡਿਤ ਵਿਸ਼ਨੂੰ ਦਿਗੰਬਰ ਪਲੁਸਕਰ ਜੀ ਦਾ ਇਸ ਸਮਾਗਮ ਵਿਚ ਆਉਣਾ ਇਕ ਯਾਦਗਾਰੀ ਘਟਨਾ ਹੈ ਜਿਸ ਨਾਲ ਇਸ ਸਮਾਗਮ ਦੀ ਪ੍ਰਸਿੱਧੀ ਨੇ ਆਸਮਾਨ ਨੂੰ ਛੂਹਿਆ ਪੰਡਿਤ ਵਿਸ਼ਨੂੰ ਦਿਗੰਬਰ ਪਲੁਸਕਰ ਜੀ ਦੇ ਨਾਲ ਉਨ੍ਹਾਂ ਦੇ ਸ਼ਾਗਿਰਦ ਪੰਡਿਤ ਉੰਕਾਰ ਨਾਥ ਠਾਕੁਰ ਅਤੇ ਪੰਡਿਤ ਵਿਨਾਇਕ ਰਾਉ ਪਟਵਰਧਨ ਜੀ ਵੀ ਸਨ। ਪੰਡਿਤ ਵਿਸ਼ਨੂੰ ਦਿਗੰਬਰ ਪਲੁਸਕਰ ਜੀ ਨੇ ਐਸਾ ਚਮਤਕਾਰੀ ਗਾਇਨ ਪ੍ਰਸਤੁਤ ਕੀਤਾ ਜੋ ਪਹਿਲਾਂ ਕਦੇ ਕਿਸੇ ਨੇ ਨਹੀਂ ਸੀ ਸੁਣਿਆ, ਸਰੋਤੇ ਅਸ਼ ਅਸ਼ ਕਰ ਉਠੇ ਉਸ ਤੋਂ ਬਾਅਦ ਦੁਨੀਆਂ ਦਾ ਕਿਹੜਾ ਵੱਡਾ ਫ਼ਨਕਾਰ ਗਵੱਈਆ ਜਾਂ ਵਜੰਤਰੀ ਸੀ ਜਿਸ ਨੇ ਬਾਬਾ ਹਰਿਵੱਲਭ ਜੀ ਦੇ ਦਰ ਤੇ ਸਜਦਾ ਨਾ ਕੀਤਾ ਹੋਵੇ ਰਿਆਸਤਾਂ ਵਿਚ ਜਦੋਂ ਕਿਸੇ ਨੂੰ ਦਰਬਾਰੀ ਗਵੱਈਆ ਨਿਯੁਕਤ ਕੀਤਾ ਜਾਂਦਾ ਤਾਂ ਪਹਿਲਾਂ ਇਹ ਹੀ ਪੁੱਛਿਆ ਜਾਂਦਾ ਸੀ ਕੀ ਕਦੇ ਹਰਿਵੱਲਭ ਸੰਗੀਤ ਸੰਮੇਲਨ ਵਿਚ ਭਾਗ ਲਿਆ ਹੈ?

ਇਸ ਸੰਗੀਤ ਸੰਮੇਲਨ ਦਾ ਸਾਰਾ ਪ੍ਰਬੰਧ ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ (ਰਜਿ.), ਜਲੰਧਰ ਵਲੋਂ ਕੀਤਾ ਜਾਂਦਾ ਹੈ। ਪਦਮਭੂਸ਼ਨ ਸ੍ਰੀ ਅਸ਼ਵਨੀ ਕੁਮਾਰ ਜੀ ਚੇਅਰਮੈਨ ਹਨ ਅਤੇ ਸ੍ਰੀ ਸ਼ੀਤਲ ਵਿੱਜ (ਪ੍ਰਧਾਨ, ਸ੍ਰੀ ਦੇਵੀ ਤਾਲਾਬ ਮੰਦਿਰ ਪ੍ਰਬੰਧਕ ਕਮੇਟੀ, ਜਲੰਧਰ) ਮਹਾਂਸਭਾ ਦੇ ਵਾਇਸ ਚੇਅਰਮੈਨ ਹਨ। ਸ੍ਰੀ ਉਮ ਪ੍ਰਕਾਸ਼ ਸੇਠ, ਪ੍ਰਧਾਨ ਅਤੇ ਸ੍ਰੀਮਤੀ ਪੂਰਨਿਮਾ ਬੇਰੀ, ਜਨਰਲ ਸੈਕਟਰੀ (ਜੁਆਇੰਟ ਮੈਨੇਜਿੰਗ ਡਾਇਰੈਕਟਰ, ਮੈ. ਲੀਡਰ ਵਾਲਵਜ਼ ਲਿਮਟਿਡ, ਜਲੰਧਰ) ਦੀ ਸੁਯੋਗ ਅਗਵਾਈ ਹੇਠ ਇੱਕ ਟੀਮ ਸਮਾਗਮ ਦੀ ਚੜ੍ਹਦੀ ਕਲਾ ਲਈ ਪੂਰੀ ਤਨਦੇਹੀ ਨਾਲ ਸੇਵਾ ਕਰ ਰਹੀ ਹੈ।

ਪਰਮ ਸਤਿਕਾਰਯੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (ਸ੍ਰੀ ਭੈਣੀ ਸਾਹਿਬ) ਨੇ ਸ਼ਾਸਤਰੀ ਸੰਗੀਤ ਦੇ ਪ੍ਰਚਾਰ ਪ੍ਰਸਾਰ ਵਾਸਤੇ ਜੋ ਮਹਾਨ ਕਾਰਜ ਕੀਤੇ ਹਨ ਉਨਾਂ ਨੂੰ ਸ਼ਬਦਾਂ ਵਿਚ ਬਿਆਨ ਕਰਨਾ ਅਸੰਭਵ ਹੈ। ਆਪ ਖੁਦ ਉਚ ਕੋਟੀ ਦੇ ਸੰਗੀਤਕਾਰ, ਉਸਤਾਦਾਂ ਦੇ ਉਸਤਾਦ, ਸੰਗੀਤਕਾਰਾਂ ਦੇ ਪ੍ਰਤਿਪਾਲਕ ਅਤੇ ਸੰਗੀਤ ਸੰਮੇਲਨ ਆਯੋਜਿਤ ਕਰਨ ਵਾਲਿਆਂ ਦੇ ਮਦਦਗਾਰ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਿਹਰਾਂ ਭਰਿਆ ਹੱਥ ਵੀ ਹਮੇਸ਼ਾ ਮਹਾਂਸਭਾ ਦੇ ਸਿਰ ਤੇ ਰਿਹਾ ਹੈ।

ਭਾਰਤੀ ਸ਼ਾਸਤਰੀ ਸੰਗੀਤ ਦੀ ਇਸ ਅਮੀਰ ਵਿਰਾਸਤ ਨੂੰ ਸੰਭਾਲਣ ਅਤੇ ਯੁਵਾ ਪੀੜੀ ਦੇ ਉਭਰਦੇ ਸ਼ਾਸਤਰੀ ਸੰਗੀਤ ਸਾਧਕਾਂ ਨੂੰ ਅੱਗੇ ਲਿਆਉਣ ਵਾਸਤੇ ਇਸ ਸੰਗੀਤ ਸੰਮੇਲਨ ਤੋਂ ਤਿੰਨ ਦਿਨ ਪਹਿਲਾਂ ਸ਼ਾਸਤਰੀ ਸੰਗੀਤ ਪ੍ਰਤੀਯੋਗਿਤਾ ਦਾ ਆਯੋਜਨ ਮਹਾਂਸਭਾ ਦਾ ਇੱਕ ਬਹੁਤ ਵੱਡਾ ਉੱਦਮ ਹੈ, ਜਿਸ ਵਿਚ ਪੰਜਾਬ ਤੋਂ ਇਲਾਵਾ ਜੰਮੂ ਕਸ਼ਮੀਰ, ਹਰਿਆਣਾ, ਹਿਮਾਚਲ ਪ੍ਰਦੇਸ਼, ਦਿੱਲੀ, ਉੱਤਰ ਪ੍ਰਦੇਸ਼, ਰਾਜਸਥਾਨ, ਮੱਧ ਪ੍ਰਦੇਸ਼, ਕਲਕੱਤਾ, ਮੁੰਬਈ, ਪੂਨਾ ਅਤੇ ਦੇਸ਼ ਦੇ ਹੋਰ ਹਿਸਿਆਂ ਤੋਂ ਯੁਵਾ ਕਲਾਕਾਰ ਭਾਗ ਲੈਂਦੇ ਹਨ ਦੂਸਰੇ ਦੇਸ਼ਾਂ ਵਿਚ ਰਹਿ ਰਹੇ ਭਾਰਤੀ ਸ਼ਾਸਤਰੀ ਸੰਗੀਤ ਦੇ ਯੁਵਾ ਕਲਾਕਾਰ ਵੀ ਅਕਸਰ ਇਸ ਪ੍ਰਤੀਯੋਗਿਤਾ ਵਿਚ ਭਾਗ ਲੈਣ ਆਉਂਦੇ ਰਹਿੰਦੇ ਹਨ। ਪ੍ਰਤੀਯੋਗਿਤਾ ਵਿਚ ਸੀਨੀਅਰ ਵਰਗ ਵਿੱਚ ਪਹਿਲਾ ਸਥਾਨ ਪ੍ਰਾਪਤ ਕਰਨ ਵਾਲੇ ਵਿਜੇਤਾਵਾਂ ਨੂੰ ਆਉਣ ਵਾਲੇ ਸਾਲ ਵਿਚ ਮੁੱਖ ਸਮਾਗਮ ਵਿਚ ਵੱਡੇ ਵੱਡੇ ਉਸਤਾਦ ਫ਼ਨਕਾਰਾਂ ਦੇ ਸਾਹਮਣੇ

ਕਲਾ ਪ੍ਰਦਰਸ਼ਨ ਕਰਨ ਦਾ ਅਵਸਰ ਪ੍ਰਦਾਨ ਕੀਤਾ ਜਾਂਦਾ ਹੈ।

ਸ੍ਰੀ ਦੇਵੀ ਤਾਲਾਬ ਮੰਦਿਰ ਪਰਿਸਰ ਦੇ ਅੰਦਰ ਸ੍ਰੀ ਬਾਬਾ ਹਰਿਵੱਲਭ ਭਵਨ ਦਾ ਨਿਰਮਾਣ ਕੀਤਾ ਗਿਆ ਹੈ ਜਨਵਰੀ ੨੦੧੦ ਤੋਂ ਮਹਾਂਸਭਾ ਦੇ ਉੱਦਮ ਸਦਕਾ ਸ੍ਰੀ ਬਾਬਾ ਹਰਿਵੱਲਭ ਸੰਗੀਤ ਅਤੇ ਰਿਸਰਚ ਅਕੈਡਮੀ ਚਲਾਈ ਜਾ ਰਹੀ ਹੈ। ਮਹਾਂਸਭਾ ਵਲੋਂ ਹਰ ਸਾਲ ਭਾਰਤੀ ਸ਼ਾਸਤਰੀ ਸੰਗੀਤ ਦੇ ਖੇਤਰ ਵਿਚ ਵਿਸ਼ੇਸ਼ ਯੋਗਦਾਨ ਪਾਉਣ ਅਤੇ ਮਹਾਂਸਭਾ ਨੂੰ ਬਹੁਮੁੱਲੀਆਂ ਸੇਵਾਵਾਂ ਪੇਸ਼ ਕਰਨ ਵਾਲੀਆਂ ਸ਼ਖ਼ਸੀਅਤਾਂ ਨੂੰ ਸ੍ਰੀ ਬਾਬਾ ਹਰਿਵੱਲਭ ਸੰਗੀਤ ਲਾਈਫ਼ ਟਾਈਮ ਅਚੀਵਮੈਂਟ ਪੁਰਸਕਾਰ ਅਤੇ ਸ੍ਰੀ ਬਾਬਾ ਹਰਿਵੱਲਭ ਸੰਗੀਤ ਸੇਵਾ ਪੁਰਸਕਾਰ ਨਾਲ ਸਨਮਾਨਿਤ ਕੀਤਾ ਜਾਂਦਾ ਹੈ।

ਇਸ ਸਾਲ ੨੫ ਦਸੰਬਰ ੨੦੧੨ ਨੂੰ ਸਵੇਰੇ ੯.੦੦ ਵਜੇ ਸ੍ਰੀ ਬਾਬਾ ਹਰਿਵੱਲਭ ਜੀ ਦੀ ਪਾਵਨ ਸਮਾਧੀ ਤੇ ਹਵਨ ਦੇ ਨਾਲ ਹੀ ਸੰਗੀਤ ਪ੍ਰਤੀਯੋਗਿਤਾ ਆਰੰਭ ਹੋ ਕੇ ੨੭ ਦਸੰਬਰ ੨੦੧੨ ਤੱਕ ਚਲੇਗੀ ੨੮, ੨੯, ੩੦ ਦਸੰਬਰ ੨੦੧੨ ਨੂੰ ਸ਼ਾਸਤਰੀ ਸੰਗੀਤ ਦੇ ਇਸ ਮਹਾਂਕੁੰਭ ਵਿਚ ਉੱਚ ਕੋਟੀ ਦੇ ਕਲਾਕਾਰ ਸ਼ਿਰਕਤ ਕਰਕੇ ਆਪਣੀ ਕਲਾ ਦੇ ਜੌਹਰ ਦਿਖਾਉਣਗੇ। ਹਰ ਰੋਜ਼ ਸਮਾਗਮ ਦੀ ਆਰੰਭਤਾ ਸਰਸਵਤੀ ਵੰਦਨਾ ਅਤੇ ਹਰਿਵੱਲਭ ਵੰਦਨਾ ਦੇ ਗਾਇਨ ਨਾਲ ਹੋਵੇਗੀ। ੨੮ ਦਸੰਬਰ ੨੦੧੨ (ਸ਼ੁਕਰਵਾਰ) ਨੂੰ ਸ੍ਰੀ ਸੂਰਯਾਕਾਂਤ ਖਾਲਦਕਰ (ਸੁੰਦਰੀ/ਸ਼ਹਿਨਾਈ), ਪੰਡਿਤ ਪ੍ਰੇਮ ਕੁਮਾਰ ਮਲਿਕ (ਧਰੁਪਦ ਗਾਇਨ), ਸ੍ਰੀ ਉਤਸਵ ਲਾਲ (ਪਿਆਨੋ) ਅਤੇ ਪੰਡਿਤ ਛੰਨੂ ਲਾਲ ਮਿਸ਼ਰਾ (ਗਾਇਨ) ਪ੍ਰਸਤੁਤ ਕਰਨਗੇ। ੨੯ ਦਸੰਬਰ ੨੦੧੨ (ਸ਼ਨਿਚਰਵਾਰ) ਨੂੰ ਪਿਛਲੇ ਸਾਲ ਦੇ ਵਿਜੇਤਾ ਕੁਮਾਰੀ ਦਿਵਯਾ ਸ਼ਰਮਾ, ਜੈਪੁਰ (ਗਾਇਨ) ਅਤੇ ਸੁਮਿਤ ਸਿੰਘ ਪਦਮ, ਅੰਮ੍ਰਿਤਸਰ ਦੇ ਸਿਤਾਰ ਵਾਦਨ ਤੋਂ ਬਾਅਦ, ਮਿਸ. ਸ਼ੋਭਾ ਚੌਧਰੀ (ਗਾਇਨ), ਸ੍ਰੀ ਸੁਧਾਂਸ਼ੂ ਕੁਲਕਰਨੀ ਅਤੇ ਸ੍ਰੀ ਸਾਰੰਗ ਕੁਲਕਰਨੀ (ਹਾਰਮੋਨੀਅਮ ਜੁਗਲਬੰਦੀ), ਮਿਸ. ਸ਼ਾਸ਼ਵਤੀ ਮੰਡਲ ਪਾਲ (ਗਾਇਨ), ਪੰਡਿਤ ਤੇਜਿੰਦਰ ਨਾਰਾਇਣ ਮਜੂਮਦਾਰ ਅਤੇ ਸ੍ਰੀ ਸ਼ਾਸ਼ਾਂਕ (ਸਰੋਦ/ਬਾਂਸੁਰੀ ਜੁਗਲਬੰਦੀ) ਪ੍ਰਸਤੁਤ ਕਰਨਗੇ ਅਤੇ ਭਾਈ ਬਲਦੀਪ ਸਿੰਘ ਦੇ ਗਾਇਨ ਨਾਲ ਇਹ ਸਭਾ ਸਮਾਪਤ ਹੋਵੇਗੀ। ਤੀਸਰੇ ਦਿਨ ੩੦ ਦਸੰਬਰ ੨੦੧੨ (ਐਤਵਾਰ) ਨੂੰ ਪਿਛਲੇ ਸਾਲ ਦੇ ਵਿਜੇਤਾ ਜਯੰਤ ਪਟਨਾਇਕ (ਤਬਲਾ ਵਾਦਨ) ਅਤੇ ਕੁਮਾਰੀ ਲਤਾ ਦੇ ਠੁਮਰੀ ਗਾਇਨ ਤੋਂ ਬਾਅਦ ਸ੍ਰੀ ਅਲੰਕਾਰ ਸਿੰਘ (ਗਾਇਨ), ਸ੍ਰੀ ਮਨੂ ਸੀਨ ਅਤੇ ਰਿਸ਼ਭ ਸੀਨ (ਸਿਤਾਰ ਜੁਗਲਬੰਦੀ), ਉਸਤਾਦ ਇਕਬਾਲ ਅਹਿਮਦ ਖ਼ਾਨ (ਗਾਇਨ), ਸ੍ਰੀ ਵਿਜੇ ਘਾਟੇ ਅਤੇ ਸ੍ਰੀ ਤੌਫ਼ੀਕ ਕੁਰੈਸ਼ੀ (ਤਬਲਾ), ਮਿਸ. ਸੈਹਿਤਾ ਨੰਦੀ (ਗਾਇਨ) ਅਤੇ ਸ੍ਰੀ ਨੀਲਾਦਰੀ ਕੁਮਾਰ ਸਿਤਾਰ ਵਾਦਨ ਪ੍ਰਸਤੁਤ ਕਰਨਗੇ ਪੰਡਿਤ ਅਜੋਯ ਚੱਕਰਵਰਤੀ ਜੀ ਦੇ ਗਾਇਨ ਨਾਲ ਇਸ ਸਾਲ ਦਾ ਹਰਿਵੱਲਭ ਸੰਗੀਤ ਸੰਮੇਲਨ ਸੰਪੂਰਣ ਹੋਵੇਗਾ।

ਆਓ ਸਾਰੇ ਸੰਗੀਤ ਪ੍ਰੇਮੀ ਮਿਲਕੇ ਪ੍ਰਮਾਤਮਾ ਅੱਗੇ ਅਰਦਾਸ ਕਰੀਏ ਕਿ ਸ੍ਰੀ ਬਾਬਾ ਹਰਿਵੱਲਭ ਜੀ ਨੇ ਪੰਜਾਬ ਦੀ ਇਸ ਪਾਵਨ ਧਰਤੀ ਤੇ ਸੰਗੀਤ ਦੀ ਜੋ ਜਯੋਤੀ ਪ੍ਰਜਵਲਿਤ ਕੀਤੀ ਹੈ ਇਹ ਹਮੇਸ਼ਾ ਸਾਡੇ ਮਨਾਂ ਨੂੰ ਰੁਸ਼ਨਾਉਂਦੀ ਰਹੇ ਅਤੇ ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ ਸ਼ਾਸਤਰੀ ਸੰਗੀਤ ਦੀ ਇਸ ਮਹਾਨ ਪ੍ਰੰਪਰਾ ਨੂੰ ਕਾਇਮ ਰੱਖਣ ਅਤੇ ਅੱਗੇ ਵਧਾਉਣ ਲਈ ਉੱਦਮ ਕਰਦੀ ਰਹੇ। ਉਸਤਾਦ ਸ਼ਾਇਰ ਜਨਾਬ ਨਿਦਾ ਫ਼ਾਜ਼ਲੀ ਸਾਹਿਬ ਦੇ ਇਕ ਸ਼ਿਅਰ ਨਾਲ ਸਮਾਪਤੀ ਕਰਾਂਗਾ :-

"ਗੁਜ਼ਰੋ ਜੋ ਬਾਗ਼ ਸੇ ਤੋ ਦੁਆ ਮਾਂਗਤੇ ਚਲੋ
ਜਿਸਮੇਂ ਖਿਲੇ ਹੈਂ ਫੂਲ ਵੋ ਡਾਲੀ ਹਰੀ ਰਹੇ।'

*ਮੰਚ ਸੰਚਾਲਕ/ਜੁਆਇੰਟ ਸਕੱਤਰ*
*ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ, ਜਲੰਧਰ*
*ਮੋਬਾਇਲ ਨੰ. ੯੪੧੭੦੯੩੯੨੫*

## ਹੰਝੂ

*—ਸ਼ਿਵ ਕੁਮਾਰ ਬਟਾਲਵੀ*

ਹੰਝੂ ਸਾਡੇ
ਸੋ ਮਿੱਤਰ ਜੋ
ਬੜੇ ਪਿਆਰੇ ਤੇ ਬੇ ਗਰਜ਼ੇ
ਸਾਡੇ ਦੁੱਖ ਦੀ ਖਾਤਰ ਜਿਹੜੇ
ਚੱਪ ਚਪੀਤੇ
ਨੇ ਡਿੱਗ ਮਰਦੇ

ਕਹਿੰਦੇ ਹੰਝੂ ਸੋ ਵੱਟੇ ਜੋ
ਪਿਆਰ ਨੂੰ ਤੋਲਣ
ਤਕੜੀ ਚੜ੍ਹਦੇ

ਸੌ ਯਾਰਾਂ ਦੀ ਯਾਰੀ ਨਾਲੋਂ
ਇਕ ਹੰਝੂ ਦੀ ਯਾਰੀ ਚੰਗੀ
ਪਿਆਰ ਦੀ ਬਾਜ਼ੀ
ਜਿੱਤਣ ਨਾਲੋਂ
ਪਿਆਰ ਦੀ ਬਾਜ਼ੀ
ਹਾਰੀ ਚੰਗੀ।

# ਨਾਮਧਾਰੀਆਂ ਦਾ ਮਾਣ ਸਰਦਾਰ ਸਿੰਘ ਭਾਰਤੀ ਹਾਕੀ ਕਪਤਾਨ...

*—ਕੁਲਦੀਪ ਸਿੰਘ ਪੱਟੀ*

ਇਹ ਖੁਸ਼ੀ ਤੇ ਮਾਣ ਵਾਲੀ ਗੱਲ ਹੈ ਕਿ ਨਾਮਧਾਰੀ ਹਾਕੀ ਓਲੰਪੀਅਨ ਕੌਮਾਂਤਰੀ ਖਿਡਾਰੀ ਸਰਦਾਰ ਸਿੰਘ ਨੂੰ ੧ ਤੋਂ ੯ ਦਸੰਬਰ ਤੱਕ ਮੈਲਬੌਰਨ (ਆਸਟਰੇਲੀਆ) ਵਿਖੇ ਹੋਣ ਵਾਲੀ ੩੪ਵੀਂ ਚੈਂਪੀਅਨਜ਼ ਟਰਾਫੀ ਲਈ ਭਾਰਤੀ ਹਾਕੀ ਟੀਮ ਦੀ ਕਪਤਾਨੀ ਕਰਨ ਦਾ ਸੁਨਹਿਰੀ ਮੌਕਾ ਮਿਲ ਗਿਆ ਹੈ। ਭਾਰਤੀ ਹਾਕੀ ਟੀਮ ਦੇ ਉਲੰਪੀਅਨ ਕੋਚ ਆਸਟਰੇਲੀਆ ਮਾਈਕਲ ਨੌਬਜ਼ ਨੇ ਸਰਦਾਰਾ ਸਿੰਘ ਦੀ ਸਰਵਪੱਖੀ ਹਾਕੀ ਖੇਡ ਸਖ਼ਸ਼ੀਅਤ ਦਾ ਤੁਲਨਾਤਮਿਕ ਅਧਿਐਨ ਕਰਕੇ ਹਾਕੀ ਇੰਡੀਆ ਦੀ ਚੋਣ ਕਮੇਟੀ ਜਿਸ ਵਿਚ ਕਰਨਲ ਉਲੰਪੀਅਨ ਬਲਬੀਰ ਸਿੰਘ ਸੰਸਾਰਪੁਰ ਵੀ ਹੈ, ਨਾਲ ਸਲਾਹ ਕਰਕੇ ਇਸ ਵਾਰ ਕਪਤਾਨੀ ਨਾਮਧਾਰੀ ਨੂੰ ਸੌਂਪੀ ਹੈ। ਸਰਦਾਰ ਸਿੰਘ ਬਹੁਤ ਸਿਆਣਾ ਤੇ ਸ਼ਕਤੀਸ਼ਾਲੀ ਸੈਂਟਰ ਹਾਫ ਉਲੰਪੀਅਨ ਹੈ ਜਿਸ ਵਿਚ ਲੀਡਰਸ਼ਿਪ ਗੁਣ ਦੇ ਨਾਲ ਮਾਨਵੀ ਕਦਰਾਂ ਕੀਮਤਾਂ ਵੀ ਭਾਰੂ ਹਨ। ਉਹ ਬੜਾ ਮਿਲਾਪੜਾ ਤੇ ਅਨੁਸ਼ਾਸਨ ਬੱਧ ਹਾਕੀ ਖਿਡਾਰੀ ਹੈ ਜਿਸਨੇ ਆਪਣੀ ਹਾਕੀ ਕਲਾ ਸਦਕਾ ਹੀ ੨੦੧੧ ਤੇ ੨੦੧੨ ਵਿਚ ਵਿਸ਼ਵ ਹਾਕੀ ਟੀਮ ਵਿਚ ਸਥਾਨ ਪ੍ਰਾਪਤ ਕਰਕੇ ਨਾਮਧਾਰੀ ਹਾਕੀ ਤੇ ਭਾਰਤੀ ਹਾਕੀ ਦਾ ਝੰਡਾ ਹਾਕੀ ਵਿਚ ਉੱਚਾ ਕੀਤਾ ਹੈ। ੨ ਨਵੰਬਰ ਨੂੰ ਲੇਖਕ ਨੇ ਸਰਦਾਰ ਸਿੰਘ ਨਾਲ ਪੰਜਾਬ ਇਲੈਵਨ ਦੀ ਹਾਕੀ ਟੀਮ ਉਪਰ ੩-੨ ਗੋਲਾਂ ਨਾਲ ਜਿੱਤ ਪ੍ਰਾਪਤ ਕਰਨ ਪਿਛੋਂ ਯਾਦਗਾਰੀ ਸਾਂਝੀ ਤਸਵੀਰ ਵੀ ਖਿਚਾਈ। ਯਾਦ ਰਹੇ ਸਰਦਾਰ ਸਿੰਘ ਪਹਿਲਾਂ ਵੀ ਭਾਰਤੀ ਹਾਕੀ ਟੀਮ ਦੀ ਅਜਲਾਨ ਸ਼ਾਹ ਹਾਕੀ ਕੱਪ ਟੂਰਨਾਮੈਂਟ ਮਲੇਸ਼ੀਆ ਲਈ ਕਪਤਾਨੀ ਕਰ ਚੁੱਕਾ ਹੈ। ਉਸਨੂੰ ਹੁਣ ਦੂਜੀ ਵਾਰ ਭਾਰਤੀ ਹਾਕੀ ਟੀਮ ਦਾ ਕਪਤਾਨੀ ਕਰਨ ਦਾ ਮੌਕਾ ਮਿਲਿਆ ਹੈ ਤੇ ਚੈਂਪੀਅਨਜ਼ ਟਰਾਫੀ ਵਿਚ ਭਾਰਤੀ ਹਾਕੀ ਦੀ ਚੰਗੀ ਖੇਡ ਦਾ ਪ੍ਰਦਰਸ਼ਨ ਸਰਦਾਰ ਸਿੰਘ ਦੀ ਕਪਤਾਨ ਹੇਠ ਹੋਣ ਦੀ ਪੂਰੀ ਆਸ ਹੈ। ਉਹ ਬੜੇ ਠਰੰਮੇ ਨਾਲ ਤੇ ਸਵੈ-ਵਿਸ਼ਵਾਸ ਨਾਲ ਹਾਕੀ ਖੇਡਦਾ ਚੰਗੇ ਮੂਵ ਬਣਾ ਕੇ ਟੀਮ ਨੂੰ ਗੋਲ ਕਰਨ ਲਈ ਬਿਹਤਰ ਪਾਸ ਦਿੰਦਾ ਹੈ। ਭਾਰਤੀ ਹਾਕੀ ਕੋਚ ਮਾਈਕਲ ਨੌਬਜ਼ ਦਾ ਸਭ ਤੋਂ ਹਰਮਨ ਪਿਆਰਾ ਖਿਡਾਰੀ ਸਰਦਾਰ ਸਿੰਘ ਹੀ ਹੈ




ਸ. ਕੁਲਦੀਪ ਸਿੰਘ ਪੱਟੀ ਹਾਕੀ ਅਲੋਚਕ ਭਾਰਤੀ ਹਾਕੀ ਕਪਤਾਨ ਸ. ਸਰਦਾਰ ਸਿੰਘ ਨਾਮਧਾਰੀ ਨਾਲ ਉਲੰਪੀਅਨ ਸੁਰਜੀਤ ਸਿੰਘ ਹਾਕੀ ਸਟੇਡੀਅਮ ਜਲੰਧਰ ਵਿਖੇ

ਸਰਦਾਰ ਸਿੰਘ ਦਾ ਜਨਮ ੧੫ ਜੁਲਾਈ ੧੯੮੫ ਨੂੰ ਸੰਤ ਨਗਰ ਜ਼ਿਲ੍ਹਾ ਸਿਰਸਾ (ਹਰਿਆਣਾ) ਵਿਚ ਹੋਇਆ। ਉਹ ਹੁਣ ੨੭ ਸਾਲਾ ਗੱਭਰੂ ਚੜ੍ਹਦੀ ਜਵਾਨੀ ਵਿਚ ਚੜ੍ਹਦੀ ਕਲਾ-ਵਾਲੀ ਹਾਕੀ ਖੇਡ ਰਿਹਾ ਹੈ। ਸਰਦਾਰ ਸਿੰਘ ਨੇ ਹਾਕੀ ਖੇਡਣੀ ਨਾਮਧਾਰੀ ਹਾਕੀ ਅਕਾਦਮੀ ਤੋਂ ਹੀ ਸਿੱਖੀ ਹੈ। ਇਹ ਨਾਮਧਾਰੀਆਂ ਨੂੰ ਮਾਣ ਹੈ ਕਿ ਸਰਦਾਰ ਸਿੰਘ ਕੌਮਾਂਤਰੀ ਹਾਕੀ ਖਿਡਾਰੀ ਦੀਦਾਰ ਸਿੰਘ ਦਾ ਹੀ ਛੋਟਾ ਭਰਾ ਹੈ। ਦੀਦਾਰ ਸਿੰਘ ਨਾਮਧਾਰੀ ਹਾਕੀ ਟੀਮ ਦਾ ਵੀ ਕਪਤਾਨ ਤੇ ਕੋਚ ਹੈ। ਦੋਵਾਂ ਵੀਰਾਂ ਨੇ ਹਾਕੀ ਖੇਡ ਕੇ ਚੰਗਾ ਨਾਮ ਤੇ ਨਾਵਾਂ ਕਮਾਇਆ ਹੈ ਸਰਦਾਰ ਸਿੰਘ ਦੀ ਹਾਕੀ ਕਲਾ ਕਮਾਲ ਦੀ ਹੈ। ਉਸਦੀ ਹਾਕੀ ਵਿਚ ਸਪੀਡ, ਸਟੈਮਨਾ, ਸਕਿਲ ਤੇ ਸਟਾਈਲ ਨਿਵੇਕਲਾ ਹੈ ਉਹ ਫਾਊਲ ਬਹੁਤ ਘੱਟ ਕਰਦਾ ਹੈ ਤੇ ਵਿਸ਼ਵ ਹਾਕੀ ਸੰਘ ਦੇ ਨਿਯਮਾਂ ਅਧਾਰਤ ਖੇਡ ਕੇ ਮੈਦਾਨੇ ਖੇਡ ਵਿਚ ਦਰਸ਼ਕਾਂ ਦਾ ਮਨਮੋਹ ਲੈਂਦਾ। ਦਰਸਲ ਸਰਦਾਰ ਸਿੰਘ ਦੀ ਖੇਡ ਨੂੰ ਗੰਭੀਰਤਾ ਨਾਲ ਵੇਖਦੇ ਹਨ ਉਹ ਯਾਰਾਂ ਦਾ ਯਾਰ ਹੈ ਤੇ ਜੂੜੇ ਵਾਲਾਂ ਸਰਦਾਰ ਖਿਡਾਰੀ ਹੈ। ਅੱਜਕੱਲ ਸਰਦਾਰਾਂ ਦੀ ਜੱਗ ਵਿਚ ਚਰਚਾ ਭਾਰੀ ਹੈ। ਚੈਂਪੀਅਨਜ ਟਰਾਫੀ ੨੦੧੨ ਵਿਚ ਹਾਕੀ ਜੌਹਰ ਵਿਖਾਉਣ ਦਾ ਉਸ ਕੀਤੀ ਖੂਬ ਤਿਆਰੀ ਹੈ ਫਿਰ ਵੀ ਭਾਰਤੀ ਹਾਕੀ ਟੀਮ ਨੂੰ ਯੂਰਪੀ ਹਾਕੀ ਟੀਮ ਦੀ ਝਕਾਨੀ ਮਾਰ ਖੇਡ ਦੀ ਚਨੌਤੀ ਭਾਰੀ ਹੈ।

# ਸੁਰਜੀਤ ਹਾਕੀ ਮੇਲੇ 'ਚ ਨਾਮਧਾਰੀ ਟੀਮ ਦਾ ਸੁਧਰਦਾ ਪ੍ਰਦਰਸ਼ਨ...

*—ਕੁਲਦੀਪ ਸਿੰਘ ਪੱਟੀ*

ਉਤਰੀ ਭਾਰਤ ਦੇ ਪ੍ਰੈਸ ਤੇ ਹਾਕੀ ਕੇਂਦਰ ਜਲੰਧਰ ਵਿਖੇ ੧੯੮੪ ਤੋਂ ੨੦੧੨ ਤੱਕ ਹੋਏ ਏ ਸ਼੍ਰੇਣੀ ਦੇ ੨੯ ਉਲੰਪੀਅਨ ਸੁਰਜੀਤ ਸਿੰਘ ਹਾਕੀ ਟੂਰਨਾਮੈਂਟ ਜਿਸ ਵਿਚ ਬਦੇਸ਼ੀ ਟੀਮਾਂ ਨੇ ਵੀ ਪ੍ਰਦਰਸ਼ਨ ਕੀਤਾ ਹੈ ਤੇ ਭਾਰਤ ਦੀਆਂ ਉੱਚ ਕੋਟੀ ਦੀਆਂ ਹਾਕੀ ਟੀਮਾਂ ਵਿਚ ਨਾਮਧਾਰੀ ਹਾਕੀ ਟੀਮ ਸਿਰਸਾ ਇਲੈਵਨ ਦੀ ਹਾਕੀ ਟੀਮ ਜੋ ਕਿ ਲੰਮੇ ਸਮੇਂ ਤੋਂ ਜਲੰਧਰ ਦੇ ਬਿਰਲਟਨ ਪਾਰਕ ਵਿਖੇ ਉਲੰਪੀਅਨ ਸੁਰਜੀਤ ਸਿੰਘ ਯਾਦਗਾਰੀ ਹਾਕੀ ਸਟੇਡੀਅਮ ਵਿਚ ਹਰ ਸਾਲ ਹਿੱਸਾ ਲੈਂਦੀ ਹੈ ਦੀ ਹਾਕੀ ਖੇਡ ਦਾ ਮਿਆਰ ਹਰ ਸਾਲ ਸੁਧਰਦਾ ਨਜ਼ਰ ਆ ਰਿਹਾ ਹੈ।

ਨਾਮਧਾਰੀ ਹਾਕੀ ਟੀਮ ੨੦੧੨ ਅਕਤੂਬਰ ਮਹੀਨੇ ਉਲੰਪੀਅਨ ਸੁਰਜੀਤ ਸਿੰਘ ਹਾਕੀ ਟੂਰਨਾਮੈਂਟ ਵਿਚ ਆਪਣੇ ਕੌਮਾਂਤਰੀ ਪ੍ਰਸਿੱਧੀ ਵਾਲੇ ਕੋਚ ਦੀਦਾਰ ਸਿੰਘ ਤੇ ਮੈਨੇਜਰ ਅਮੋਲਕ ਸਿੰਘ ਦੀ ਸਰਪ੍ਰਸਤੀ ਹੇਠ ਤਿੰਨ ਮੈਚ ਖੇਡ ਕੇ ਕਪਤਾਨ ਮਨਪ੍ਰੀਤ ਸਿੰਘ ਜੂਨੀਅਰ ਦੀ ਕਪਤਾਨੀ ਹੇਠ ਚੰਗਾ ਪ੍ਰਭਾਵ ਬਣਾ ਕੇ ਸੈਮੀਫਾਈਨਲ ਤੱਕ ਪੁੱਜੀ ਹੈ। ਨਾਮਧਾਰੀ ਹਾਕੀ ਟੀਮ ਨੇ ਇਸ ਸਾਲ ਖੇਡੇ ਤਿੰਨ ਮੈਚਾਂ ਵਿਚੋਂ ਇਕ ਜਿੱਤਿਆ ਇਕ ਬਰਾਬਰ ਤੇ ਇਕ ਮੈਚ ਹਾਰਿਆ ਹੈ। ਨਾਮਧਾਰੀ ਹਾਕੀ ਟੀਮ ਭਾਰਤ ਦੀਆਂ ਉਚਕੋਟੀ ਦੀਆਂ ਟੀਮਾਂ ਵਿਚ ਸ਼ਾਮਲ ਤੇ ਟੀਮ ਦੀ ਵੱਖਰੀ ਪਛਾਣ ਨਿਵੇਕਲੀ ਵਰਦੀ ਤੇ ਚੰਗੀ ਖੇਡਦਾ ਪ੍ਰਦਰਸ਼ਨ ਜਲੰਧਰ ਵਿਖੇ ਫਲੱਡ ਲਾਈਟਸ ਵਿਚ ਕਾਫੀ ਪ੍ਰਭਾਵਤ ਕਰਦਾ ਹੈ। ਨਾਮਧਾਰੀ ਹਾਕੀ ਟੀਮ ਨੇ ਆਪਣੀ ਹੋਂਦ ਕੌਮਾਂਤਰੀ ਪੱਧਰ ਤੇ ਵੀ ਕਾਇਮ ਕਰ ਲਈ ਹੈ।

੨੦੧੨ ਦੀ ਨਾਮਧਾਰੀ ਹਾਕੀ ਟੀਮ ਜੋ ਜਲੰਧਰ ਸੁਰਜੀਤ ਹਾਕੀ ਖੇਡਣ ਆਈ ਵਿਚ ਨਾਨਕ ਸਿੰਘ ਗੋਲਕੀਪਰ, ਮਨਪ੍ਰੀਤ ਸਿੰਘ ਕਪਤਾਨ, ਦੀਪਾਸ਼ੂ, ਮਲਿਕ ਸਿੰਘ, ਧਿਆਨ ਸਿੰਘ, ਮਨਪ੍ਰੀਤ ਸਿੰਘ ਸੀਨੀਅਰ ਅਮੋਲਕ ਸਿੰਘ, ਦਿਲਬਾਗ ਸਿੰਘ, ਗੁਰਪ੍ਰੀਤ ਸਿੰਘ, ਕੁਲਦੀਪ ਸਿੰਘ, ਰੁਪਿੰਦਰ ਸਿੰਘ, ਗੁਰਮੀਤ ਸਿੰਘ, ਬਲਵਿੰਦਰ ਸਿੰਘ, ਲਖਵਿੰਦਰ ਸਿੰਘ, ਹਰਮੀਤ ਸਿੰਘ, ਸਰਬਜੀਤ ਸਿੰਘ, ਦਿਲਬਾਗ ਸਿੰਘ ਜੂਨੀਅਰ ਤੇ ਜਸਵੰਤ ਸਿੰਘ ਦੂਜਾ ਗੋਲਕੀਪਰ ਸ਼ਾਮਲ ਸੀ।

ਨਾਮਧਾਰੀ ਇਲੈਵਨ ਸਿਰਸਾ ਦੀ ਟੀਮ ਨੇ ਆਪਣਾ ਪਹਿਲਾ ਹਾਕੀ ਮੈਚ ੧੩ ਅਕਤੂਬਰ ਨੂੰ ਆਰਮੀ ਇਲੈਵਨ ਨਾਲ ਫਲੱਡ ਲਾਈਟਸ ਵਿਚ ਸ਼ਾਨਦਾਰ ਪ੍ਰਦਰਸ਼ਨ ਕਰ ਕੇ ਖੇਡਿਆ ਤੇ ੩-੧ ਗੋਲਾਂ ਨਾਲ ਜਿੱਤ ਕੇ ਕਮਾਲ ਦੀ ਖੇਡ ਵਿਖਾਈ ਨਾਮਧਾਰੀ ਟੀਮ ਨੇ ਦੂਜਾ ਕੁਆਰਟਰ ਫਾਈਨਲ ਪੰਜਾਬ ਐਂਡ ਸਿੰਧ ਬੈਂਕ ਦਿੱਲੀ ਦੀ ਸ਼ਕਤੀਸ਼ਾਲੀ ਟੀਮ ਨਾਲ ੩-੩ ਦੀ ਬਰਾਬਰੀ ਤੇ ਰਹਿ ਕੇ ਉਲੰਪੀਅਨ ਸੁਰਜੀਤ ਸਿੰਘ ਹਾਕੀ ਮੁਕਾਬਲੇ ਵਿਚ ਲਗਾਤਾਰ ਤੀਸਰੀ ਵਾਰ ਸੈਮੀਫਾਈਨਲ ਵਿਚ ਪੁੱਜਣ ਦੀ ਹੈਟ੍ਰਿਕ ਬਣਾ ਕੇ ਦਰਸ਼ਕਾਂ ਦਾ ਮਨ ਮੋਹਿਆ। ਇਹ ਮੈਚ ੧੭ ਅਕਤੂਬਰ ਨੂੰ ਹੋਇਆ। ਨਾਮਧਾਰੀ ਹਾਕੀ ਟੀਮ ਦਾ ਸੰਘਰਸ਼ਪੂਰਨ ਸੈਮੀਫਾਈਨਲ ਮੁਕਾਬਲਾ ੧੮ ਅਕਤੂਬਰ ਨੂੰ ਇੰਡੀਅਨ ਆਇਲ ਮੁੰਬਈ ਦੀ ਟੀਮ ਨਾਲ ਹੋਇਆ ਜਿਸ ਵਿਚ ਉਲੰਪੀਅਨ ਪ੍ਰਭਜੋਤ ਸਿੰਘ ਸਮੇਤ ਹੋਰ ਉਲੰਪੀਅਨ ਵੀ ਖੇਡ ਕੇ ਨਾਮਧਾਰੀ ਟੀਮ ਤੋਂ ੫-੧ ਗੋਲਾਂ ਨਾਲ ਜਿੱਤ ਕੇ ਫਾਈਨਲ ਵਿਚ ਪੁੱਜੇ।

ਸੁਰਜੀਤ ਹਾਕੀ ਦਾ ਫਾਈਨਲ ਮੁਕਾਬਲਾ ੧੮ ਅਕਤੂਬਰ ਦੀ ਰਾਤ ਇੰਡੀਅਨ ਆਇਲ ਮੁੰਬਈ ਤੇ ਭਾਰਤ ਪੈਟਰੋਲੀਅਮ ਵਿਚਾਲੇ ਪੰਜਾਬ ਦੇ ਕੈਬਨਿਟ ਮੰਤਰੀ ਸ. ਬਿਕਰਮਜੀਤ ਸਿੰਘ ਮਜੀਠਾ ਦੀ ਮੁੱਖ ਮਹਿਮਾਨੀ ਹੇਠ ਹੋਇਆ ਤੇ ਜੇਤੂ ਇੰਡੀਅਨ ਆਇਲ ਮੁੰਬਈ ਟੀਮ ਨੂੰ ਮੰਤਰੀ ਨੇ ਪੰਜ ਲੱਖ ਰੁਪੈ ਦਿੱਤੇ। ਜੇਤੂ ਟੀਮ ਨੂੰ ਸਿਆਲਕੋਟੀ (ਪਾਕਿਸਤਾਨੀ) ਹਾਕੀ ਦੇ ਨਿਰਮਾਤਾ ਜਨਾਬ ਮਲਿਕ ਸਿਆਲਕੋਟੀ ਵੱਲੋਂ ਲਿਆਂਦੀਆਂ। ੨੦ ਸਿਆਲਕੋਟੀ ਪਾਕਿਸਤਾਨੀ ਹਾਕੀਆ ਦਾ ਤੋਹਫਾ ਦਿੱਤਾ। ਪੰਜਾਬੀ ਦੇ ਲੋਕ ਗਾਇਕ ਗੁਰਦਾਸ ਮਾਨ ਨੇ ਪੰਜਾਬੀ ਗੀਤਾਂ ਨਾਲ ਦਰਸ਼ਕਾਂ ਦਾ ਮਨ ਮੋਹਿਆ। ਸੁਰਜੀਤ ਸੁਸਾਇਟੀ ਨੇ ਉਲੰਪੀਅਨ ਭਾਰਤੀ ਹਾਕੀ ਕੋਚ ਰਜਿੰਦਰ ਸਿੰਘ ਜੂਨੀਅਰ ਤੇ ਸੰਦੀਪ ਕੁਮਾਰ ੨੦੧੨ ਧਿਆਨਚੰਦ ਅਵਾਰਡ ਜੇਤੂ ਦਾ ਵੀ ਸਨਮਾਨ ਕੀਤਾ। ੨੯ਵੇਂ ਇੰਡੀਅਨ ਆਇਲ ਸੁਰਜੀਤ ਹਾਕੀ ਟੂਰਨਾਮੈਂਟ ਵਿਚ ਨਾਮਧਾਰੀ ਹਾਕੀ ਟੀਮ ਦੀ ਖੂਬ ਚਰਚਾ ਰਹੀ। ਜਿਸਨੇ ਪਿਆਰੀ ਖੇਡ ਖੇਡੀ ਇਹ ਟੀਮ ੨੦੧੩ ਦੇ ੩੦ਵੇਂ ਹਾਕੀ ਮੇਲੇ ਜਲੰਧਰ ਫਿਰ ਆਪਣੀ ਕਲਾਤਮਿਕ ਹਾਕੀ ਦੇ ਜੌਹਰ ਵਿਖਾ ਕੇ ਸੁਰਜੀਤ ਹਾਕੀ ਦੇ ਫਾਈਨਲ ਵਿਚ ਪੁੱਜ ਕੇ ਸਾਢੇ ਤਿੰਨ ਲੱਖ ਦਾ ਗਾਖਲ ਭਰਾਣਾ ਦਾ ਇਨਾਮ ਜਿੱਤਣ ਲਈ ਤਕਨੀਕੀ ਹਾਕੀ ਸੰਘਰਸ਼ ਕਰੇਗੀ।

## ਪੁਸਤਕ : ਭਾਰਤੀ ਸ਼ਹੀਦਾਂ ਦੀਆਂ ਲਹੂ ਭਿੰਜ.ੀਆਂ ਯਾਦਾ ਤੇ ਸਵੈ ਜੀਵਨੀ ਬਾਬਾ ਹਰਭਜਨ ਸਿੰਘ ਚਮਿੰਡਾ

## ਸੰਪਾਦਕ : ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ, ਸੀਤਾ ਰਾਮ ਬਾਂਸਲ

## ਪ੍ਰਕਾਸ਼ਕ : ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ

## ਪੰਨੇ : ੧੨੪, ਮੁੱਲ : ੧੫੦ ਰੁਪੈ

ਪੰਜਾਬੀ ਦੇ ਚਰਚਿਤ ਕਵੀ ਸ਼ਿਵ ਕੁਮਾਰ ਨੇ ਕਦੇ ਲਿਖਿਆ ਸੀ "ਤੇ ਹੁਣ ਇਹ ਵਕਤ ਹੈ, ਤਲਵਾਰ ਲੈ ਕੇ ਮੈਂ ਚਲਾ ਜਾਵਾਂ। ਤੇ ਹੱਥਕੜੀਆਂ ਦੇ, ਜੰਗਲ ਵਾਲਿਆਂ ਦੀ, ਬਾਤ ਸੁਣ ਆਵਾਂ। ਕਦੇ ਵੀ ਕਲਮ ਤੇ ਤਲਵਾਰ ਵਿਚ। ਕੋਈ ਫ਼ਿਰਕ ਨਹੀਂ ਹੁੰਦਾ। ਕਦੇ ਤਾਂ ਕਲਮ ਸੱਚ ਕਹਿੰਦੀ। ਕਦੇ ਤਲਵਾਰ ਸੱਚ ਕਹਿੰਦੀ।" ਕਲਮ ਤੇ ਤਲਵਾਰ ਦਾ ਇਹ ਸੁਮੇਲ ਸਾਡੀ ਸਮੁੱਚੀ ਗ਼ਦਰ ਲਹਿਰ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਸ਼ਹੀਦ ਕਰਤਾਰ ਸਿੰਘ ਸਰਾਭਾ, ਭਾਈ ਹਰਨਾਮ ਸਿੰਘ ਟੁੰਡੀਲਾਟ, ਬਾਬਾ ਵਸਾਖਾ ਸਿੰਘ ਦਦੇਹਰ ਆਦਿ ਬਹੁਤ ਸਾਰੇ ਕੌਮੀ ਯੋਧੇ ਚੰਗੇ ਕਵੀ ਵੀ ਸਨ ਅਤੇ ਆਪਣੀਆਂ ਮਾਨਸਿਕ ਬਿਰਤੀਆਂ ਨੂੰ ਅਨੇਕ ਵੇਰ ਆਪਣੀਆਂ ਕਵਿਤਾਵਾਂ ਨਾਲ ਚੜ੍ਹਦੀ ਕਲਾ ਵਿਚ ਲੈ ਜਾਣ ਦੇ ਫ਼ਨ ਦੇ ਮਾਹਿਰ ਸਨ। ਇਹੋ ਜਿਹੇ ਹੀ ਦੋਹਾਂ ਮੋਰਚਿਆਂ ਤੇ ਜੂਝਣ ਵਾਲੇ ਸੂਰਮੇ ਬਾਬਾ ਹਰਭਜਨ ਸਿੰਘ ਚਮਿੰਡਾ (੧੮੯੫ ਤੋਂ ੪-੧੨-੧੯੮੨) ਹੋਏ ਹਨ। ਛੋਟੀ ਉਮਰ ਦਾ ਹੋਣ ਕਾਰਨ (ਕਾਗਜਾਂ ਵਿਚ ਉਮਰ ਪੰਜ ਸਾਲ ਘੱਟ ਲਿਖੀ ਗਈ ਸੀ) ਉਹਨਾਂ ਨੂੰ ਤਿੰਨ ਕੁ ਸਾਲ ਦੀ ਜਿਹਲ ਬਾਅਦ ਰਿਹਾ ਕਰ ਦਿੱਤਾ ਗਿਆ। ਉਹ ਆਪਣੇ ਮੁਕਦਮੇ ਦੀ ਪੇਸ਼ੀ ਸਮੇਂ ਉੱਘੇ ਗ਼ਦਰੀ ਆਗੂਆਂ ਭਾਈ ਰਣਧੀਰ ਸਿੰਘ ਅਤੇ ੧੦੧ ਹੋਰ ਦੇਸ਼ ਭਗਤਾਂ ਦੀ ਸੰਗਤ ਵਿਚ ਰਹੇ ਸਨ ਜਦੋਂ ਸਰਾਭੇ ਹੋਰਾਂ ਤੋਂ ਬਾਅਦ ਇਹ ਦੂਜਾ ਲਾਹੌਰ ਸਾਜਿਸ਼ ਕੇਸ ਚਲਾਇਆ ਜਾ ਰਿਹਾ ਸੀ। ਆਪ ਦੇ ਨਾਲ ਦੇ ਪੰਜ ਸਿੰਘ ਫਾਂਸੀ ਲਾ ਕੇ ਸ਼ਹੀਦ ਕੀਤੇ ਗਏ। ਚਾਲ੍ਹੀਆਂ ਤੋਂ ਵੱਧ ਨੂੰ ਸਜ਼ਾ ਉਮਰ ਕੈਦ ਤੇ ਜਾਇਦਾਦ ਜ਼ਬਤੀ, ਆਪ ਸਮੇਤ, ਸੁਣਾਈ ਗਈ। ਜਿਹਲ ਜੀਵਨ ਵਿਚ ਗ਼ਦਰੀ ਯੋਧਿਆਂ ਤੋਂ ਇਲਾਵਾ ਹੋਰ ਦੇਸ਼ ਭਗਤਾਂ ਦੇ ਦਰਸ਼ਨਾਂ, ਉਹਨਾਂ ਬਾਰੇ ਪੜ੍ਹਨ, ਸੁਣਨ ਦਾ ਮੌਕਾ ਮਿਲਿਆ। ਸੋ ਘਰ ਆ ਕੇ ਇਹਨਾਂ ਕੌਮੀ ਪਰਵਾਨਿਆਂ ਜਿਹਨਾਂ ਦੀ ਗਿਣਤੀ ੧੪੦ ਹੈ ਬਾਰੇ ਆਪ ਨੇ ਸਰਲ, ਸਰਸ, ਠੇਠ ਪੰਜਾਬੀ ਬੈਂਤਾਂ, ਕਬਿਤਾਂ ਤਾਂ ਦੱਵਈਏ/ਦੋਹਰੇ ਛੰਦਾਂ ਵਿਚ, ਬੜੀ ਸੰਖੇਪ ਪਰ ਸਟੀਕ ਜਾਣਕਾਰੀ ਦਿੱਤੀ ਹੈ। ਕੁਝ ਨਾ ਦਾ ਵਰਣਨ ਸੰਖੇਪ ਵਾਰਤਕ ਵਿਚ ਵੀ ਹੈ। ਕਵਿਤਾ ਅਤੇ ਵਾਰਤਕ ਨਾਲੋਂ ਨਾਲ ਚੱਲਦੀ ਹੈ।

ਇਸ ਪੁਸਤਕ ਦੀ ਪਹਿਲੀ ਛਾਪ ੧੯੮੧ ਵਿਚ ਬਾਬਾ ਜੀ ਦੇ ਸਪੁੱਤਰ ਸੰਤੋਖ ਸਿੰਘ ਦੁਆਰਾ ਅੰਮ੍ਰਿਤਸਰੋਂ ਛਪਵਾਈ ਗਈ। ਦੂਜੀ ਵੇਰ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵਾਲਿਆਂ ਨੇ ਬਾਬਾ ਜੀ ਦੀ ਸ੍ਵੈ ਜੀਵਨੀ ਸਮੇਤ ਛਾਪੀ। ਹੁਣ ੨੦੧੧ ਵਿਚ ਤੀਜੀ ਵੇਰ, ਲੋਕ ਗੀਤ ਪਰਕਾਸ਼ਨ ਚੰਡੀਗੜ੍ਹ ਵਾਲਿਆਂ ਨੇ ਕੌਮੀ ਪਰਵਾਨਿਆਂ ਦੇ ਦੁਰਲਭ ਫੋਟੋ ਚਿਤਰਾਂ ਸਮੇਤ, ਬੜੀ ਰੀਝ ਨਾਲ ਛਪਵਾਈ ਹੈ। ਭਾਰਤ ਦੇ ਕੌਮੀ ਸੁਤੰਤਰਤਾ ਸੰਗਰਾਮ ਦੇ, ਪੰਜਾਬ ਅਧਿਆਇ ਦੇ ਅਧਿਕਾਰਿਤ ਵਿੱਦਵਾਨ, ਖੋਜੀ ਸੱਜਣ, ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ ਅਤੇ ਦੇਸ਼ ਭਗਤ ਯਾਦਗਾਰ ਕਮੇਟੀ ਨਾਲ ਸਬੰਧਿਤ ਸੀਤਾ ਰਾਮ ਬਾਂਸਲ ਹੋਰਾਂ ਦੀ ਸਾਂਝੀ ਸੰਪਾਦਨਾ ਵਿਚ, ਇਹ ਪੁਸਤਕ ਕੌਮੀ ਲਹਿਰ ਦੇ ਇਕ ਬੇਸ਼ਕੀਮਤੀ ਦਸਤਾਵੇਜ ਜਹੀ ਮਹੱਤਤਾ ਧਾਰਨ ਕਰ ਚੁੱਕੀ ਹੈ।

ਬਾਬਾ ਹਰਭਜਨ ਸਿੰਘ ਜਿਹਨਾਂ ਨੂੰ ਗਿਆਨੀ ਹਰਭਜਨ ਸਿੰਘ ਵੀ ਕਿਹਾ ਜਾਂਦਾ ਹੈ, ਉਹਨਾਂ ਦੀ ਸੰਖੇਪ ਨੂੰ ਸ੍ਵੈ ਜੀਵਨੀ ਗ਼ਦਰ ਲਹਿਰ ਦੇ ਇਤਿਹਾਸ ਦੇ ਕਈ ਅਣਗੌਲੇ ਪੱਖਾਂ ਤੇ ਰੋਸ਼ਨੀ ਪਾਉਂਦੀ ਹੈ ਜੋ ਪੁਸਤਕ ਦੇ ਕਾਵਿ ਭਾਗ ਤੋਂ ਬਾਅਦ ਦਿੱਤੀ ਗਈ ਹੈ। ਗਿਆਨੀ ਜੀ ਦਾ ਪ੍ਰੇਰਨਾ ਸਰੋਤ ਭਾਈ ਰਣਧੀਰ ਸਿੰਘ ਨਾਰੰਗਵਾਲ ਸੀ, ਉਹ ਤਹਿਸੀਲਦਾਰ ਦੀ ਨੌਕਰੀ ਛੱਡ ਕੇ ਗੁਰਬਾਣੀ ਅਧਿਅਨ ਅਤੇ ਸਿੱਖੀ ਦੀ ਅਜ਼ਾਦ ਰਹਿਣੀ ਬਹਿਣੀ ਵਾਲੀ ਸੋਚ ਤਹਿਤ, ਦੇਸ਼ ਭਗਤੀ ਦੇ ਮਾਰਗ ਵੱਲ ਅੱਗੇ ਵਧੇ। ਗੁਰਦੁਆਰਾ ਰਕਾਬਗੰਜ ਸਾਹਿਬ ਦਿੱਲੀ ਦੀ ਕੰਧ, ਵਾਇਸਰਾਏ ਭਵਨ ਦੀ ਚਾਰ ਦੀਵਾਰੀ ਵਗੈਰਾ ਲਈ ਢਾਹੀ ਗਈ ਤਾਂ ਇਸ ਦਾ ਵੱਡਾ ਗਹਿਰਾ ਪ੍ਰਤੀਕਰਮ, ਪੰਜਾਬ ਵਿਚ ਹੋਇਆ ਸੀ। ਲੇਖਕ ਅਨੁਸਾਰ, ਹਰਚੰਦ ਸਿੰਘ ਲਾਇਲਪੁਰੀ ਦੀ ਸਿੱਖਾਂ ਨੂੰ ਇਹ ਵੰਗਾਰ ਸੀ ਕਿ ਉਹ ਆਪਣੇ ਗੁਰਧਾਮ ਦਾ ਨਿਰਾਦਰ ਕਰਵਾ ਕੇ ਵੀ ਕਦੋਂ ਤੱਕ ਅੰਗਰੇਜ਼ ਸਰਕਾਰ ਦੇ ਪਿੱਠੂ ਬਣੇ ਰਹਿਣਗੇ। ਸੋ ਅਮਰੀਕਾ ਤੋਂ ਪਰਤਿਆ ਕਰਤਾਰ ਸਿੰਘ ਸਰਾਭਾ ਆਪਣੇ ਗੁਆਂਢੀ ਪਿੰਡਾਂ ਦੇ ਭਾਈ ਸਾਹਿਬ ਰਣਧੀਰ ਸਿੰਘ ਅਤੇ ਉਹਨਾਂ ਦੇ ਹੋਰ ਸੰਗੀਆਂ ਸਾਥੀਆਂ ਨੂੰ ਗ਼ਦਰ ਵਿਚ ਭਾਗ ਲੈਣ ਲਈ ਪ੍ਰੇਰ ਲੈਂਦਾ ਹੈ। ਉਂਝ ਇਹ ਸਾਰੇ ਬੜੇ ਬਬੇਕੀ ਸਿੰਘ ਹਨ, ਜੋ ਲੋਹੇ ਦੇ ਬਰਤਨਾਂ ਵਿਚ ਆਪਣਾ ਲੰਗਰ ਖੁਦ ਤਿਆਰ ਕਰਦੇ ਹਨ। ਫੀਰੋਜ਼ਪੁਰ ਛਾਉਣੀ ਵਿਚ ੧੯ ਫਰਵਰੀ ੧੯੧੫ ਨੂੰ ਜਦੋਂ ਰਾਤ ਦੋ ਵਜੇ ਸਰਾਭਾ, ਛਾਉਣੀ ਦੇ ਨਾਲ ਝਾੜੀਆਂ ਵਿਚ ਬੈਠਿਆਂ ਨੂੰ ਦੱਸਦਾ ਹੈ ਕਿ ਸਰਕਾਰ ਨੂੰ ਸੂਹ ਮਿਲਣ ਕਾਰਨ ਫੀਰੋਜ਼ਪੁਰ ਅਤੇ ਹੋਰ ਛਾਉਣੀਆਂ ਵਿਚੋਂ ਸਾਡੇ ਸੰਪਰਕ ਵਾਲੇ ਫੌਜੀਆਂ ਤੋਂ ਹਥਿਆਰ ਲੈ ਕੇ ਉਹਨਾਂ ਨੂੰ ਬਾਰਾਂ ਪੱਥਰ ਕਰ ਦਿੱਤਾ ਹੈ, ਤਾਂ ਸਾਰੇ ਜਥੇ ਤੇ ਮਾਯੂਸੀ ਛਾ ਜਾਂਦੀ ਹੈ। ਉਹ ਉਥੋਂ ਵਾਪਸ ਪਰਤਦੇ ਹਨ। ਕਈ ਚਿਰ ਵੱਖ ਵੱਖ ਇਲਾਕਿਆਂ ਵਿਚ ਵਿਚਰਦੇ ਹਨ। ਮੁਖਬਰਾਂ ਕਾਰਨ ਪਕੜੇ ਜਾਂਦੇ ਹਨ। ਮੁਕਦਮੇ ਚੱਲਦੇ ਹਨ ਅਤੇ ਗਿਆਨੀ ਜੀ ਨੂੰ ਉਮਰ ਕੈਦ ਹੁੰਦੀ ਹੈ ਪਰ ਰਿਆਇਤ ਛੋਟੀ ਉਮਰ ਦੀ ਕਾਰਨ ੧੯੧੯ ਵਿਚ ਰਿਹਾਈ ਤੇ ਪਿੰਡ ਵਿਚ ਨਜ਼ਰਬੰਦੀ। ਬਾਅਦ ਵਿਚ ਉਹ

ਪਰੈਸ ਵਰਕਰਜ਼ ਯੂਨੀਅਨ ਗਠਿਤ ਕਰਕੇ ਇਸਦੇ ਪ੍ਰਧਾਨ ਵੀ ਰਹੇ। ਅਜ਼ਾਦੀ ਬਾਅਦ ਚਮਿੰਡੇ ਪਿੰਡ ਦੇ ਸਰਪੰਚ ਰਹੇ ਅਤੇ ਸ਼ਹੀਦਾਂ ਦੀਆਂ ਬਰਸੀਆਂ ਤੇ ਜਾਂਦੇ। ਕਲਮੀ ਸ਼ਰਧਾਂਜਲੀ ਦਿੰਦੇ ਅਤੇ ਤਾਅ ਉਮਰ ਬੁਢੇਪੇ ਵਿਚ ਵੀ ਭਾਰਤੀ ਲੋਕਾਂ ਦੀ ਬਿਹਤਰੀ ਲਈ ਸਰਗਰਮ ਰਹੇ।

ਪੰਜਾਬ ਅਤੇ ਹੋਰ ਪ੍ਰਾਂਤਾਂ ਦੇ ਸ਼ਹੀਦਾਂ ਬਾਰੇ ਕਵਿਤਾਵਾਂ ਪੜ੍ਹ ਕੇ ਬੀਰ ਰਸ ਦਾ ਸੰਚਾਰ ਹੁੰਦਾ ਹੈ। ਹਿੰਦੂ, ਮੁਸਲਿਮ, ਸਿੱਖ ਹਰ ਧਰਮ ਨੂੰ ਮੰਨਣ ਵਾਲਿਆਂ ਨੇ ਹੱਸਦਿਆਂ ਹੱਸਦਿਆਂ ਫਾਂਸੀ ਦੇ ਰੱਸੇ ਗੱਲ ਪਾਏ। ਭਾਈ ਗਾਂਧਾ ਸਿੰਘ ਕੱਚਰਭੰਨ (ਮੋਗਾ) ਸੱਪ ਵਾਂਗੂ ਮੇਲਦਾ ਫਾਂਸੀ ਘਰ ਵੱਲ ਜਾਂਦਾ ਹੈ। ਸ਼ਹੀਦ ਅਰਜਨ ਸਿੰਘ ਖਖਰਾਣਾ (ਜਿ. ਫੀਰੋਜ਼ਪੁਰ) ਜਦੋਂ ਫਾਂਸੀ ਘਰ ਵੱਲ ਜਾ ਰਿਹਾ ਸੀ ਤਾਂ ਜ਼ਿਹਲ ਵਿਚ ਬੰਦੀ ਗ਼ਦਰੀਆਂ ਨੇ ਸ਼ਬਦ ਪੜ੍ਹਿਆ "ਸੱਚ ਖੰਡ ਜਾਣ ਵਾਲਿਆ, ਕਲਗੀ ਵਾਲੇ ਨੂੰ ਸੁਨੇਹੜਾ ਸਾਡਾ ਦੇਣਾ' ਤਾਂ ਅੱਗੋਂ ਆਪ ਨੇ ਇਹ ਸ਼ਬਦ ਸੁਣਾਇਆ- "ਸਤਿਗੁਰ ਸੁੱਤਿਆਂ ਨੂੰ ਬਾਹੋਂ ਫੜ ਕੇ ਜਗਾ ਲੂ ਮੇਰੇ ਵੀਰਨੋਂ।"

ਅਸੀਂ ਨਵੀਂ ਪੀੜ੍ਹੀ ਨੂੰ, ਇਹ ਪੁਸਤਕ ਲਾਜ਼ਮੀ ਪੜ੍ਹਨ ਦੀ ਸਿਫਾਰਸ਼ ਕਰਦੇ ਹਾਂ।

*—ਸੁਵਰਨ ਸਿੰਘ ਵਿਰਕ*

*ਪਿੰਡ ਤੇ ਡਾਕ ਕਰੀਵਾਲਾ, ਜ਼ਿਲ੍ਹਾ ਸਿਰਸਾ (ਹਰਿਆਣਾ)*

*ਮੋ-੦੯੯੯੬੩-੭੧੭੧੬*

## श्री राम हरी मन्दिर नामधारी फार्म झालटा में अषाढ़ी एकादशी का मेला

श्री सतिगुरु जी की कृपा से श्री अषाढ़ी एकादशी का मेला देश की सुख समृद्धि व अच्छी वर्षा होने हेतु दि. 30-06-2012 व 01-07-2012 को श्री राम हरी सच खंड मंदिर नामधारी फार्मस, झाल्टा, औरंगाबाद पर किया गया, अषाढ़ी एकादशी का मेला महाराष्ट्र का सबसे बड़ा मेला है जिसमें 15 लाख से 18 लाख तक लोग पंढरपुर आते हैं व विठ्ठल भगवान के दर्शन करते हैं व पवित्र नदी चन्द्रभागा में स्नान करते हैं, जत्थेदार गुरदीप सिंह जी कुछ साल पहले पंढरपुर के मेन मंदिर में 2 घंटे कीर्तन करके आये थे। जत्थेदार गुरदीप सिंह जी के यहाँ आने के बाद मेला श्री आसा दी वार के कीर्तन के साथ 30-06-2012 को सुबेरे 4.30 बजे शुरू हुआ शाम को एक घंटा नामसिमरण व 2 घंटे दीवान लगा उपरंत लंगर हुआ व दि. 01-07-2012 को भी आसा दी वार का कीर्तन हुआ व दुपहर को 10.00 नाम सिमरण शुरू हुआ, पंडित नाथ राव जी का शब्द गायन आधा घंटा हुआ उपरंत 2 घंटे जत्थेदार जी का प्रभावशाली कीर्तन व प्रवचन हुआ उपरंत लंगर का कार्यक्रम हुआ। दि. 03-07-2012 को जत्थेदार जी हैदराबाद चले गये।

श्री सतिगुरु जी की कृपा से कथाकार संत निशान सिंह जी श्री भैणीसाहिब से 14 शिष्यों के साथ दि. 05-07-2012 को औरंगाबाद आये शाम को 3 घंटे का कार्यक्रम हुआ, एक घंटा नाम सिमरण एक घंटा संत निशान सिंह जी व उनके शिष्यों ने कथा की उपरंत एक घंटा श्री निवृत्ती महाराज घोडके ने कीर्तन प्रवचन किया। उपरंत लंगर का कार्यक्रम हुआ, संत जी अपने शिष्यों के साथ दि. 07-07-2012 को नांदेड चले गये।

श्री सतिगुरु जी की कृपा से भगवान श्री कृष्ण चन्द्र महाराज का जन्मोत्सव जन्माष्टमी व संत शिरोमणी श्री ज्ञानेश्वर महाराज का 738 वां जन्मोत्सव दि. 11-08-2012 को यहाँ बड़ी धूम-धाम से मनाया गया शाम को 6 से 7 बजे तक नाम सिमरण हुआ 7.00 से 8.00 तक श्री निवृत्ती महाराज घोडके व श्री तुकादास काटे महाराज का कीर्तन व प्रवचन, 8.00 से 8.30 तक पंडित नाथ राव जी नेरलकर के पुत्र श्री जयंती नेरलकर का शब्द गायन व 8.30 से 9.00 बजे तक औरंगाबाद जत्थे का कीर्तन हुआ उपरंत लंगर हुआ।

श्री सतिगुरु जी की कृपा से दि. 16-09-2012 से 06-10-2012 तक जप प्रयोग का कार्यक्रम हुआ, सुबह 3.00 से 6.00 व शाम को 4.00 से 7.00 बजे तक नामसिमरण हुआ सुबह आसा दी वार का कीर्तन हर रविवार व शाम का दीवान रोज औरंगाबाद का जत्था करता रहा व रोज लंगर होता रहा। दिन. 07-10-2012 को दुपहर को कार्यक्रम हुआ। दि. 07-10-2012 को सुबह आसा दी वार की समाप्ति के साथ ही प्रयोग की समाप्ती हुई उपरंत 10 से 11 बजे तक नाम सिमरण हुआ व 11 से 1.00 बजे श्री निवृत्ती महाराज व श्री तुकादास काटे महाराज का कीर्तन व प्रवचन हुआ 1 से 1.30 बजे तक औरंगाबाद के जत्थे का कीर्तन हुआ, उपरंत अरदास व लंगर के कार्यक्रम के साथ समाप्ती हो गयी।

***-सुभाष राव जवकर सचिव***

***श्री राम हरी सचखंड मंदिर***

***नामधारी फार्मस-झाल्टा-औरंगाबाद ( महाराष्ट्र )***

***मो. नं.-9370355577***

## ਨਾਵਲਕਾਰ ਗੁਰਦਿਆਲ ਸਿੰਘ ਪੰਜਾਬ 'ਵਰਸਿਟੀ ਦੇ ਸੈਨੇਟਰ ਨਾਮਜ਼ਦ

ਗਿਆਨ ਪੀਠ ਪੁਰਸਕਾਰ ਵਿਜੇਤਾ ਪਦਮਸ੍ਰੀ ਗੁਰਦਿਆਲ ਸਿੰਘ ਨੂੰ ਪੰਜਾਬ ਯੂਨੀਵਰਸਿਟੀ ਦਾ ਸੈਨੇਟਰ ਨਾਮਜ਼ਦ ਕੀਤਾ ਗਿਆ ਹੈ। ਉਨ੍ਹਾਂ ਦੀ ਨਿਯੁਕਤੀ ਦੇਸ਼ ਦੇ ਉੱਪ ਰਾਸ਼ਟਰਪਤੀ ਅਤੇ ਚਾਂਸਲਰ ਹਾਮਿਦ ਅਨਸਾਰੀ ਵਲੋਂ ਕੀਤੀ ਗਈ ਹੈ। ਨਾਵਲਕਾਰ ਗੁਰਦਿਆਲ ਸਿੰਘ (੭੯) ਪੰਜਾਹ ਤੋਂ ਵਧ ਪੁਸਤਕਾਂ ਦੇ ਲੇਖਕ ਹਨ ਅਤੇ ਅੱਜ ਕੱਲ੍ਹ ਜੈਤੋ ਰਹਿ ਰਹੇ ਹਨ। 'ਵਰਸਿਟੀ ਦੇ ਉੱਪ ਕੁਲਪਤੀ ਪ੍ਰੋ. ਅਰੁਣ ਗਰੋਵਰ ਨੇ ਇਸ ਨਾਮਜ਼ਦਗੀ ਦੀ ਜਾਣਕਾਰੀ ਅੱਜ ਸਿੰਡੀਕੇਟ ਦੀ ਮੀਟਿੰਗ ਵਿਚ ਦਿੱਤੀ। ਲੇਖਕ ਨੇ ਆਪਣੀ ਨਿਯੁਕਤੀ 'ਤੇ ਪ੍ਰਤੀਕਰਮ ਪ੍ਰਗਟ ਕਰਦਿਆਂ ਕਿਹਾ ਕਿ ਇਹ ਪੰਜਾਬੀ ਜ਼ੁਬਾਨ ਅਤੇ ਸਾਹਿਤ ਦਾ ਸਨਮਾਨ ਹੈ।

ਮਰਹੂਮ ਅੰਮ੍ਰਿਤਾ ਪ੍ਰੀਤਮ ਤੋਂ ਬਾਅਦ ਗੁਰਦਿਆਲ ਸਿੰਘ ਦੂਜੇ ਪੰਜਾਬੀ ਲੇਖਕ ਹਨ ਜਿਨ੍ਹਾਂ ਨੂੰ ਗਿਆਨ ਪੀਠ ਪੁਰਸਕਾਰ ਪ੍ਰਾਪਤ ਹੋਇਆ ਹੈ। ਇਸ ਨਾਮਜ਼ਦਗੀ ਉਪਰ ਪੰਜਾਬੀ ਪ੍ਰੇਮੀਆਂ ਨੇ ਖ਼ੁਸ਼ੀ ਪ੍ਰਗਟਾਈ ਹੈ।

## ਕਵੀਸ਼ਰ ਮੁਖਦੇਵ ਸਿੰਘ ਬਿੰਟੂ ਦੀ ਯਾਦ ਵਿਚ ਪੁਸਤਕ ਰੀਲੀਜ਼ ਕੀਤੀ ਗਈ



ਸੁਖਦੇਵ ਸਿੰਘ ਮੰਡੇਰ (ਕਵੀਸ਼ਰ) ਪੁੱਤਰ ਸਰਦਾਰ ਅਵਤਾਰ ਸਿੰਘ ਨਾਮਧਾਰੀ ਚੂੰਨੀਵਾਲੇ ਦੇ ਹੋਣਹਾਰ ਸਪੁੱਤਰ ਨੇ ਆਪਣੇ ਛੋਟੇ ਵੀਰ ਮੁਖਦੇਵ ਸਿੰਘ ਬਿੱਟੂ ਜੀ ਕਵੀਸ਼ਰ ਜਿਨ੍ਹਾਂ ਦੀ ੧੯ ਦਸੰਬਰ ੨੦੦੮ ਨੂੰ ਇਕ ਦਰਦਨਾਕ ਹਾਦਸੇ ਵਿਚ ਮੌਤ ਹੋ ਗਈ ਸੀ ਦੀ ਯਾਦ ਵਿਚ ਕਵੀ ਦਰਬਾਰ ਕਰਵਾਇਆ। ਮੁਖਦੇਵ ਸਿੰਘ ਨੇ ਕਵੀਸ਼ਰੀ ਦੀ ਸਿੱਖਿਆ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਨਾਲ ਕਵੀ ਜੀਵਣ ਸਿੰਘ ਜੀ ਤੋਂ ੧੯੯੯ ਤੋਂ ਲੈ ਕੇ, ੨੦੦੨ ਤੱਕ ਪ੍ਰਾਪਤ ਕੀਤੀ। ਸੁਖਦੇਵ ਸਿੰਘ ਮੰਡੇਰ ਜੋ ਇਸ ਸਮੇਂ ਪੰਜਾਬ ਰੋਡਵੇਜ਼ ਵਿਚ ਨੌਕਰੀ ਕਰਦਾ ਹੈ, ਸਾਹਿਤ ਨਾਲ ਬਹੁਤ ਹੀ ਪਿਆਰ ਰੱਖਦਾ ਹੈ, ਉਸਨੂੰ ਇਸ ਸਮਾਜ ਨੂੰ ਸੁਧਾਰਨ ਦਾ ਬੀੜਾ ਚੁੱਕਿਆ ਅਤੇ ਆਪਣੇ ਭਰਾ ਮੁਖਦੇਵ ਸਿੰਘ ਦੀ ਯਾਦ ਸ੍ਰੀ ਭੈਣੀ ਸਾਹਿਬ ਦੇ ਸਰਕਾਰੀ, ਸੀਨੀਅਰ ਸੈਕੰਡਰੀ ਸਕੂਲ ਵਿਚ, ੧੫੧ ਪੌਦੇ ਲਗਵਾਏ ਅਤੇ ੨੦੧੦ ਤੋਂ ਲਗਾਤਾਰ ਪਿੰਡ ਇਲਾਕੇ ਅਤੇ ਸਕੂਲ ਦੇ ਹੋਣਹਾਰ ਵਿਦਿਆਰਥੀਆਂ ਨੂੰ ਸਨਮਾਨਿਤ ਕਰਦਾ ਆ ਰਿਹਾ ਹੈ। ਇਸ ਵਾਰ ੧੫ ਅਗਸਤ ੨੦੧੨ ਨੂੰ ਉਸਨੇ ਨਾਮਧਾਰੀ ਦਰਬਾਰ ਪਿੰਡ ਸ੍ਰੀ ਭੈਣੀ ਸਾਹਿਬ ਅਤੇ ਸਾਹਿਤ ਸਭਾ ਦੇ ਸਹਿਯੋਗ ਨਾਲ ਸਮੂਹ ਕਵੀਆਂ ਨੂੰ ਇਕੱਠੇ ਕਰ ਕੇ ਉਹਨਾਂ ਦੀਆਂ ਰਚਨਾਵਾਂ ਦੀ ਕਿਤਾਬ "ਆਤਮਾ ਦੀ ਪੀੜ" ਛਪਵਾਈ ਅਤੇ ਪਦਮਸ੍ਰੀ ਡਾ. ਸੁਰਜੀਤ ਪਾਤਰ ਜੀ ਅਤੇ ਨਿਰਮਲ ਜੌੜਾ ਅਤੇ ਸਟੇਟ ਪਾਸਪੋਰਟ ਵਿਭਾਗ ਦੇ ਡਾਇਰੈਕਟਰ ਸ. ਰਛਪਾਲ ਸਿੰਘ ਮੱਖੂ ਮੁਖਦੇਵ ਦੇ ਪਿਤਾ ਸ. ਅਵਤਾਰ ਸਿੰਘ, ਮਾਤਾ ਕਮਲਜੀਤ ਕੌਰ, ਜਸਪ੍ਰੀਤ ਕੌਰ ਮੰਡੇਰ, ਸ੍ਰੀਮਤੀ ਸੁਖਜੀਤ ਕੌਰ ਸੰਧੂ (ਭੈਣ ਸੁਖਦੇਵ ਸਿੰਘ ਮੰਡੇਰ), ਭਰਾ ਸ. ਬਲਜਿੰਦਰ ਸਿੰਘ ਮੰਡੇਰ, ਚਾਚਾ ਸੁਰਿੰਦਰਪਾਲ ਸਿੰਘ ਰਾਏ ਸਕੂਲ ਸਟਾਫ ਸਮੂਹ ਸਾਹਿਤ ਸਭਾ ਮੈਂਬਰ ਅਤੇ ਨਾਮਧਾਰੀ ਦਰਬਾਰ ਵਲੋਂ, ਸੰਤ ਜਗਤਾਰ ਸਿੰਘ ਸੂਬਾ ਬਲਵਿੰਦਰ ਜੀ ਝੱਲ, ਸੰਤ ਕਸ਼ਮੀਰ ਸਿੰਘ, ਸੇਵਕ ਹਰਪਾਲ ਸਿੰਘ, ਅਜੀਤ ਲਾਇਲ ਸੰਤੋਖ ਸਿੰਘ ਸੁਖਾਵਾ ਚੇਅਰਮੈਨ ਪੰਜਾਬੀ ਨਾਟਕ ਅਕੈਡਮੀ ਪ੍ਰਿੰਸੀਪਲ ਕਮਲਜੀਤ ਸਿੰਘ ਰਟੋਲ ਤੋਂ ਇਲਾਵਾ ਹੋਰ ਬਹੁਤ ਸਾਰੇ ਪਤਵੰਤੇ ਸੱਜਣਾ ਨੇ ਆਪਣੇ ਕਰ-ਕਮਲਾਂ ਨਾਲ ਰਿਲੀਜ਼ ਕੀਤੀ ਅਤੇ ਆਏ ਸਾਰੇ ਮਹਿਮਾਨਾਂ ਦਾ ਸਨਮਾਨ ਵੀ ਕੀਤਾ ਗਿਆ। ਪਾਸਪੋਰਟ ਵਿਭਾਗ, ਸਕੂਲ, ਸਾਹਿਤ

ਸਭਾ ਕਲੱਬ ਅਤੇ ਨਾਮਧਾਰੀ ਦਰਬਾਰ ਵਲੋਂ ਸੁਖਦੇਵ ਸਿੰਘ ਨੂੰ ਉਸਦੀਆਂ ਪ੍ਰਾਪਤੀ ਬਦਲੇ ਵਿਸ਼ੇਸ਼ ਅਤੇ ਅਵਾਰਡ ਆਟ ਹੁਨਰ ਉਸਦੇ ਮਹਿਕਮੇ ਵਲੋਂ ਅਤੇ ਸਰਵੋਤਮ ਸਟੂਡੈਂਟ ਸਕੂਲ ਵਲੋਂ ਅਤੇ ਵਧੀਆਂ ਮੈਂਬਰ ਕਈ ਸਾਹਿਤ ਸਭਾ ਵਲੋਂ ਸਨਮਾਨ ਦਿੱਤਾ ਗਿਆ। ਸੁਖਦੇਵ ਸਿੰਘ ਮੰਡੇਰ ਦੇ ਪਿਤਾ ਸ. ਅਵਤਾਰ ਸਿੰਘ ਨੂੰ ਵੀ ਸਨਮਾਨਿਤ ਕੀਤਾ ਗਿਆ ਅਤੇ ਸੁਖਦੇਵ ਸਿੰਘ ਨੇ ਮੰਚ ਤੇ ਸੰਬੋਧਨ ਕਰਕੇ ਸਾਰਿਆਂ ਦਾ ਧੰਨਵਾਦ ਕੀਤਾ ਤੇ ਐਲਾਨ ਕੀਤਾ ਕਿ ਸੁਖਦੇਵ ਸਿੰਘ ਨੂੰ ਜੋ ਕੋਈ ਕਿਸੇ ਕੰਮ ਵੀ ਡਿਊਟੀ ਲਾਵੇਗਾ ਉਹ ਇਸੇ ਤਰ੍ਹਾਂ ਤਨ, ਮਨ ਧਨ ਦੇ ਨਾਲ ਸੇਵਾ ਕਰਦਾ ਰਹੇਗਾ ਅਤੇ ਉਸਨੇ ਐਲਾਨ ਕੀਤਾ ਕਿ ਇਸੇ ਤਰ੍ਹਾਂ ਹਰ ਸਾਲ ੧੫ ਅਗਸਤ ਨੂੰ ਇਹ ਪ੍ਰੋਗਰਾਮ ਮੇਰੇ ਵਲੋਂ ਹੋਇਆ ਕਰੇਗਾ ਅਤੇ ਇਸੇ ਤਰ੍ਹਾਂ ਸਮਾਨ ਦੀ ਅਤੇ ਸਾਹਿਤ ਦੀ ਸੇਵਾ ਕਰਦਾ ਰਹੇਗਾ। ਸੁਖਦੇਵ ਗੀਤ, ਕਵਿਤਾਵਾਂ, ਗ਼ਜ਼ਲ ਰੁਬਾਈਆਂ, ਲੇਖ, ਨਾਵਲ ਅਤੇ ਕਹਾਣੀਆਂ ਲਿਖਣ ਦਾ ਸ਼ੌਕ ਰੱਖਦਾ ਹੈ ਅਤੇ ਆਪਣੇ ਪਿਤਾ ਦਾ ਸਦਾ ਰਿਣੀ ਹੈ ਕਿ ਉਹਨਾਂ ਨੂੰ ਮੈਨੂੰ ਅਜਿਹੀ ਸਿੱਖਿਆ ਦਿੱਤੀ ਅਤੇ ਚੰਗੇ ਇਨਸਾਨ ਬਣਨ ਲਈ ਪ੍ਰੇਰਿਆ, ਅੰਤ ਮੈਂ ਅਰਦਾਸ ਕਰਦਾ ਹਾਂ ਕਿ ਪ੍ਰਮਾਤਮਾ ਸੁਖਦੇਵ ਨੂੰ ਲੰਬੀ ਉਮਰ ਬਖਸ਼ੇ ਅਤੇ ਉਹ ਅਤੇ ਉਸਦਾ ਪਰਿਵਾਰ ਸਦਾ ਹੀ ਦੂਨ-ਦੁਗਣੀ ਰਾਤ ਚੋਗਣੀ ਤਰੱਕੀ ਕਰੇ।

*— ਦਲਜੀਤ ਸਿੰਘ ਰਿਐਤ*
*ਮੈਂਬਰ ਪੰਜਾਬ ਸਟੇਟ ਡੀ. ਟੀ. ਐਫ.*
*ਅਤੇ ਲੈਕਚਰਾਰ ਇੰਗਲਿਸ਼*
*ਸ. ਸੀ. ਸੈ. ਸਕੂਲ, ਸ੍ਰੀ ਭੈਣੀ ਸਾਹਿਬ*

## ਡਿਪਟੀ ਕਮਿਸ਼ਨਰ ਵੱਲੋਂ ਪ੍ਰਸਿੱਧ ਗਲਪਕਾਰ ਦਲੀਪ ਕੌਰ ਟਿਵਾਣਾ ਦਾ ਸਨਮਾਨ

ਪਟਿਆਲਾ, ੧੩ ਅਕਤੂਬਰ :

"ਲੇਖਕ ਅਤੇ ਸਾਹਿਤਕਾਰ ਸਮਾਜ ਦਾ ਦਰਪਣ ਹਨ ਜਿਨ੍ਹਾਂ ਦੀਆਂ ਲਿਖਤਾਂ ਤੋਂ ਸੇਧ ਲੈ ਕੇ ਨਵੀਂ ਪੀੜ੍ਹੀ ਨੂੰ ਆਪਣੇ ਵਿਰਸੇ, ਭਾਸ਼ਾ ਅਤੇ ਸਾਹਿਤ ਨਾਲ ਜੁੜਨ ਦੀ ਪ੍ਰੇਰਨਾ ਮਿਲਦੀ ਹੈ ।" ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਡਿਪਟੀ ਕਮਿਸ਼ਨਰ ਪਟਿਆਲਾ ਸ਼੍ਰੀ ਜੀ.ਕੇ. ਸਿੰਘ ਨੇ ਪੰਜਾਬੀ ਯੂਨੀਵਰਸਿਟੀ ਦੇ ਗੈਸਟ ਹਾਊਸ ਵਿਖੇ ਸਰਸਵਤੀ ਐਵਾਰਡੀ ਅਤੇ ਪ੍ਰਸਿੱਧ ਗਲਪਕਾਰ ਡਾ. ਦਲੀਪ ਕੌਰ ਟਿਵਾਣਾ ਦਾ ਜ਼ਿਲ੍ਹਾ ਪ੍ਰਸ਼ਾਸ਼ਨ ਵੱਲੋਂ ਸਨਮਾਨ ਕਰਦਿਆਂ ਕੀਤਾ । ਡਿਪਟੀ ਕਮਿਸ਼ਨਰ ਨੇ ਡਾ. ਦਲੀਪ ਕੌਰ ਟਿਵਾਣਾ ਦੀਆਂ ਲਿਖਤਾਂ ਨੂੰ ਔਰਤ ਮਨ ਦਾ ਦਰਪਣ ਆਖਦੇ ਹੋਏ ਕਿਹਾ ਕਿ ਆਪਣੇ ਸਾਹਿਤਕਾਰਾਂ ਤੇ ਬਜ਼ੁਰਗਾਂ ਨੂੰ ਪੂਰਾ ਮਾਣ ਸਤਿਕਾਰ ਦੇਣਾ ਸਾਡਾ ਮੁਢਲਾ ਫਰਜ਼ ਹੈ ਕਿਉਂਕਿ ਉਹ ਸਾਡੇ ਸਮਾਜ ਦੀ ਅਨਮੋਲ ਪੂੰਜੀ ਹਨ। ਉਨ੍ਹਾਂ ਕਿਹਾ ਕਿ ਮੁੱਖ ਮੰਤਰੀ ਪੰਜਾਬ ਸ. ਪਰਕਾਸ਼ ਸਿੰਘ ਬਾਦਲ ਵੱਲੋਂ ਉਨ੍ਹਾਂ ਨੂੰ ਸਾਹਿਤਕਾਰਾਂ ਦੀ ਮਿਜਾਜ਼ਪੁਰਸ਼ੀ ਲਈ ਜੋ ਹਦਾਇਤਾਂ ਦਿੱਤੀਆਂ ਗਈਆਂ ਹਨ ਉਸ ਤਹਿਤ ਸਾਰੇ ਬਜ਼ੁਰਗ ਸਾਹਿਤਕਾਰ ਤੇ ਲੇਖਕਾਂ ਦਾ ਹਾਲ-ਚਾਲ ਪੁੱਛਦੇ ਹੋਏ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਬਹੁ-ਪੱਖੀ ਲੋੜੀਂਦੀਆਂ ਸਹੂਲਤਾਂ ਅਤੇ ਜ਼ਰੂਰਤ ਦੇ ਹੋਰ ਸਾਧਨ ਮੁਹੱਈਆ ਕਰਵਾਉਣ ਦਾ ਤਹੱਈਆ ਕੀਤਾ ਜਾ ਰਿਹਾ ਹੈ। ਸ਼੍ਰੀ ਜੀ.ਕੇ. ਸਿੰਘ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਸਾਹਿਤਕਾਰਾਂ ਦੀਆਂ ਲਿਖਤਾਂ ਵਰਤਮਾਨ ਸਮਾਜ ਨੂੰ ਸੁਖਾਵੇਂ ਅਤੇ ਖੁਸ਼ਹਾਲ ਮਾਹੌਲ ਵਿੱਚ ਲਿਆਉਣ ਦੇ ਸਮਰੱਥ ਹੁੰਦੀਆਂ ਹਨ ਅਤੇ ਇਹ ਸਾਹਿਤਕ ਸਰਮਾਇਆ ਸਾਡੀ ਮਾਂ ਬੋਲੀ ਦੇ ਵਿਕਾਸ ਵਿੱਚ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ ।

ਇਸ ਮੌਕੇ ਪੰਜਾਬੀ ਯੂਨੀਵਰਸਿਟੀ ਦੇ ਉਪ ਕੁਲਪਤੀ ਡਾ. ਜਸਪਾਲ ਸਿੰਘ ਨੇ ਕਿਹਾ ਕਿ ਜ਼ਿਲ੍ਹਾ ਪ੍ਰਸ਼ਾਸ਼ਨ ਵੱਲੋਂ ਸਾਹਿਤਕਾਰਾਂ ਨੂੰ ਮਾਣ-ਸਨਮਾਨ ਦੇਣ ਦੀ ਰਵਾਇਤ ਇੱਕ ਸ਼ਲਾਘਾਯੋਗ ਉੱਦਮ ਹੈ । ਉਨ੍ਹਾਂ ਡਾ. ਟਿਵਾਣਾ ਅਤੇ ਹੋਰ ਸਮਕਾਲੀ ਸਾਹਿਤਕਾਰਾਂ ਨਾਲ ਜੁੜੀਆਂ ਹੋਈਆਂ ਦਿਲਚਸਪ ਘਟਨਾਵਾਂ ਦਾ ਜ਼ਿਕਰ ਕਰਦੇ ਹੋਏ ਇਸ ਸਮਾਗਮ ਨੂੰ ਉਸਾਰੂ ਬਣਾ ਦਿੱਤਾ । ਉਨ੍ਹਾਂ ਨੇ ਕਿਹਾ ਕਿ ਅਜਿਹੀਆਂ ਸੰਖੇਪ ਅਤੇ ਭਾਵਪੂਰਤ ਸਾਹਿਤਕ ਮਿਲਣੀਆਂ ਵੱਡੇ ਸਾਹਿਤਕ ਸਮਾਗਮਾਂ ਵਾਂਗ ਮਹੱਤਵਪੂਰਨ ਹਨ। ਡਾ. ਦਲੀਪ ਕੌਰ ਟਿਵਾਣਾ ਨੇ ਜ਼ਿਲ੍ਹਾ ਪ੍ਰਸ਼ਾਸਨ ਦਾ ਧੰਨਵਾਦ ਕਰਦਿਆਂ ਕਿਹਾ ਕਿ ਉਨ੍ਹਾਂ ਨੂੰ ਇਹ ਸਨਮਾਨ ਪ੍ਰਾਪਤ ਕਰਦਿਆਂ ਬੇਹੱਦ ਖੁਸ਼ੀ ਹੋ ਰਹੀ ਹੈ । ਇਸ ਮੌਕੇ ਡਿਪਟੀ ਕਮਿਸ਼ਨਰ ਨੇ ਡਾ. ਟਿਵਾਣਾ ਨੂੰ ਜ਼ਿਲ੍ਹਾ ਪ੍ਰਸ਼ਾਸਨ ਦੀ ਤਰਫੋਂ ਸ਼ਾਲ ਅਤੇ ਯਾਦਗਾਰੀ ਚਿੰਨ੍ਹ ਭੇਟ ਕਰਦਿਆਂ ਉਨ੍ਹਾਂ ਦੀ ਲੰਬੀ ਅਤੇ ਨਿਰੋਗ ਉਮਰ ਦੀ ਕਾਮਨਾ ਕੀਤੀ ।

ਇਸ ਮੌਕੇ ਪੰਜਾਬੀ ਸਾਹਿਤ ਸਭਾ ਪਟਿਆਲਾ ਦੇ ਪ੍ਰਧਾਨ ਅਤੇ ਸਾਹਿਤ ਅਕਾਦਮੀ ਐਵਾਰਡੀ ਡਾ. ਦਰਸ਼ਨ ਸਿੰਘ ਆਸ਼ਟ, ਡਾ. ਸਤੀਸ਼ ਕੁਮਾਰ ਵਰਮਾ, ਡਾ. ਗੁਰਨਾਮ ਸਿੰਘ, ਸ਼੍ਰੀ ਮਨਪਾਲ ਟਿਵਾਣਾ, ਡਾ. ਰਾਜਿੰਦਰ ਲਹਿਰੀ, ਡਾ. ਗੁਰਨਾਇਬ ਸਿੰਘ, ਡਾ. ਅੰਮ੍ਰਿਤਪਾਲ ਕੌਰ, ਡਾ. ਰਾਜਵੰਤ ਕੌਰ ਪੰਜਾਬੀ, ਜ਼ਿਲ੍ਹਾ ਰੈਡ ਕਰਾਸ ਦੇ ਸਕੱਤਰ ਸ. ਪ੍ਰਿਤਪਾਲ ਸਿੰਘ ਸਿੱਧੂ, ਡਾ. ਗੁਰਪ੍ਰੀਤ ਕੌਰ, ਅਕਾਦਮਿਕ ਸਟਾਫ

ਕਾਲਜ ਦੇ ਡਾਇਰੈਕਟਰ ਡਾ. ਬਲਵਿੰਦਰ ਸਿੰਘ ਟਿਵਾਣਾ, ਡਾ. ਮਾਨ ਸਿੰਘ ਢੀਂਡਸਾ ਵੀ ਹਾਜ਼ਰ ਸਨ ।



## ਤਿੰਨ ਪੁਸਤਕਾਂ ਦਾ ਲੋਕ ਅਰਪਣ ਅਤੇ ਤ੍ਰਿਭਾਸ਼ੀ ਕਵਿਤਾ ਗੋਸ਼ਠੀ ਆਯੋਜਿਤ ਹੋਈ

ਐਸ. ਡੀ. ਕਾਲਿਜ ਫਾਰ ਵਿਮਨ ਵਿਖੇ ਹੋਏ 'ਜਨ ਸ਼੍ਰੀ... ਏਕ ਪ੍ਰਯਾਸ' ਵੱਲੋਂ ਹੁਣੇ-ਹੁਣ ਪ੍ਰਕਾਸ਼ਿਤ ਤਿੰਨ ਪੁਸਤਕਾਂ ਦਾ ਲੋਕਅਰਪਣ ਇੱਕ ਸ਼ਾਨਦਾਰ ਸਮਾਰੋਹ ਵਿੱਚ ਕੀਤਾ ਗਿਆ। ਜਿਸ ਵਿੱਚ ਸਰਵਸ਼੍ਰੀ ਮੋਹਨ ਸਪਰਾ, ਰਾਕੇਸ਼ ਸ਼ਾਂਤੀਦੂਤ, ਦੀਪਕ ਜਲੰਧਰੀ, ਤਰਸੇਮ ਗੁਜਰਾਲ, ਮੀਤ ਜਲੰਧਰੀ, ਕਾ. ਸਵਰਣ ਸਿੰਘ ਵਿਰਕ, ਐਸ. ਐਸ. ਹਸਨ, ਸ਼ੈਲੀ ਬਲਜੀਤ, ਧਰਮ ਪਾਲ ਸਾਹਿਲ, ਸੁਰਜੀਤ ਰੇਣੂ, ਡਾ. ਸ਼ੇਰ ਚੰਦ ਆਦਿ ਨੇ ਮਹਿਮਾਨ ਸਾਹਿਤਕਾਰਾਂ ਵੱਜੋਂ ਸ਼ਿਰਕਤ ਕੀਤੀ। ਇਸ ਸਮਾਰੋਹ ਦੇ ਅਰੰਭ ਵਿੱਚ ਸਭ ਤੋਂ ਪਹਿਲਾਂ ਕਾਲਜ ਦੀ ਹੀ ਸਵਰਗਵਾਸੀ ਵਿੱਦਿਆਰਥਣ ਸ਼ਿਵਾਲੀ ਨੂੰ ਸ਼ਰਧਾਂਜਲੀ ਅਰਪਿਤ ਕੀਤੀ ਗਈ। ਫਿਰ ਇਸ ਸਮਾਰੋਹ ਦੇ ਮੂਲ ਮਕਸਦ ਸਾਹਿਤਕਾਰਤਾ ਨਾਲ ਜੁੜਿਆ ਅਧਿਆਏ ਦਾ ਆਗਾਜ਼ ਕੀਤਾ ਐਸ. ਐਸ. ਹਸਨ ਨੇ 'ਜਨ ਸ਼੍ਰੀ... ਏਕ ਪ੍ਰਯਾਸ' ਸੰਸਥਾ ਦੇ ਇਤਿਹਾਸ ਨਾਲ ਆਏ ਹੋਏ ਮਹਿਮਾਨਾਂ ਨੂੰ ਜਾਣੂੰ ਕਰਵਾ ਕੇ। ਇਸ ਬਾਰੇ ਦਸਦਿਆਂ ਜਨਾਬ ਹਸਨ ਨੇ ਦੱਸਿਆ ਕਿ ਮੋਹਨ ਸਪਰਾ ਦੀ ਪ੍ਰਧਾਨਗੀ ਵਿੱਚ ਚਲ ਰਹੀ ਇਸ ਸੰਸਥਾ ਦੀ ਉਮਰ ਤਾਂ ਭਾਵੇਂ ਦੋ ਸਾਲ ਦੀ ਹੀ ਹੈ, ਪਰ ਇਸ ਦੀਆਂ ਪ੍ਰਪਤੀਆਂ ਵੱਲ ਨਿਗਾਹ ਮਾਰੀਏ ਤਾਂ ਇਸ ਨੇ ਸਾਹਿਤ ਦੇ ਕੈਨਵੈਸ ਤੇ ਜਾਦੂਈ ਰੰਗ ਬਿਖੇਰੇ ਹਨ। ਇਸ ਸੰਸਥਾ ਨੇ ਜਲੰਧਰ ਵਿੱਚੋਂ ਜਿੱਥੇ ਨਵੇਂ ਪੋਦਿਆਂ ਨੂੰ ਪੁੰਗਰਨ ਵਿੱਚ ਯੋਗਦਾਨ ਪਾਇਆ ਹੈ, ਉਥੇ ਪੁਰਾਣੇ ਸਾਹਿਤਕਾਰਾਂ ਨਾਲ ਰਾਬਤਾ ਕਾਇਮ ਕਰਦੇ ਹੋਏ ਉਨ੍ਹਾਂ ਦੇ ਸਨਮਾਨ ਸਮਾਰੋਹਾਂ ਆਦਿ ਨਾਲ ਉਨ੍ਹਾਂ ਨੂੰ ਪੁੰਗਰ ਰਹੀ ਪਨੀਰੀ ਨਾਲ ਰੂਬਰੂ ਕਰਕੇ ਅੱਜ ਦੇ ਸਾਹਿੱਤਕ ਵਾਤਾਵਰਣ ਵਿੱਚ ਸੰਦਲੀ ਹਵਾ ਦੇ ਬੁੱਲੇ ਵੀ ਚਲਾਏ ਹਨ। ਇਸ ਅਵਸਰ ਤੇ ਮੋਹਨ ਸਪਰਾ ਦੀ 'ਸਮੇਂ ਕੀ ਪਾਠਸ਼ਾਲਾ ਮੇਂ', ਹਰਭਜਨ ਰੇਣੂ ਦੀ 'ਬੁੱਧ ਫਿਰ ਮੁਸਕਾਇਆ ਹੈ' (



ਪੰਜਾਬੀ ਕਵਿਤਾ ਸੰਗ੍ਰਹਿ ਦਾ ਪੂਰਣ ਮੁਦਗਿਲ ਅਤੇ ਮੋਹਨ ਸਪਰਾ ਦੁਆਰਾ ਹਿੰਦੀ ਅਨੁਵਾਦ) ਅਤੇ ਅਲਕਾ ਸੈਣੀ ਦੇ ਕਹਾਣੀ ਸੰਗ੍ਰਹਿ 'ਲਾਕਸ਼ਾਗ੍ਰਹਿ' ਤਿੰਨਾਂ ਪੁਸਤਕਾਂ ਦਾ ਲੋਕਅਰਪਣ ਪ੍ਰਧਾਨਗੀ ਮੰਡਲ ਦੇ ਸ਼੍ਰੀ ਦੀਪਕ ਜਲੰਧਰੀ, ਰਾਕੇਸ਼ ਸ਼ਾਂਤਾਦੂਤ, ਐਸ. ਐਸ. ਹਸਨ, ਡਾ. ਤਰਸੇਮ ਗੁਜਰਾਲ, ਸੁਰਜੀਤ ਰੇਣੂ, ਸੈਲੀ ਬਲਜੀਤ ਅਤੇ ਧਰਮਪਾਲ ਸਾਹਿਲ, ਕਾ. ਸਵਰਨਸਿੰਘ ਵਿਰਕ ਆਦਿ ਤੇ ਅਧਾਰਤ ਸਨਮਾਨਯੋਗ ਮੈਂਬਰਾਂ ਨੇ ਕੀਤਾ। 'ਸਮੇਂ ਕੀ ਪਾਠਸ਼ਾਲਾ ਮੇਂ' 'ਤੇ ਚਰਚਾ ਸ਼ੁਰੂ ਕਰਦੇ ਡਾ. ਰਮੇਸ਼ ਸੋਬਤੀ ਨੇ ਕਿਹਾ ਕਿ ਮੋਹਨ ਸਪਰਾ ਲੰਮੀਆਂ ਕਵਿਤਾਵਾਂ ਦਾ ਯੁਗ ਪਰਵਰਤਕ ਕਵੀ ਹੋਣ ਦੇ ਨਾਤੇ ਨਿਜੀ ਅਤੇ ਸਮਾਜਕ ਅਨੁਭਵਾਂ ਨੂੰ ਕਵਿਤਾਵਾਂ ਵਿੱਚ ਇਸ ਤਰ੍ਹਾਂ ਪਿਰੋ ਦਿੰਦਾ ਹੈ ਕਿ ਉਨ੍ਹਾਂ ਦੀ ਰਾਜਨੀਤਕ ਦ੍ਰਿਸ਼ਟੀ ਅਤੇ ਨਵੀਨ ਚਿੰਤਨ ਪਰਤੱਖ ਝਲਕਦੇ ਵੀ ਹਨ ਅਤੇ ਵਿਦਵਾਨ ਪਾਠਕ ਦੇ ਮਨ ਵਿੱਚ ਡੂੰਘਾ ਪ੍ਰਭਾਵ ਵੀ ਪਾਉਂਦੇ ਹਨ। ਅਸਲੀਅਤ ਵਿੱਚ ਇਹ ਵਰਤਮਾਨ ਦੇ ਸਮਾਜਕ ਪਰਿਵੇਸ਼ ਦੇ ਕੌੜੇ ਤੱਥਾਂ ਦਾ ਕਾਵਿਮਈ ਪ੍ਰਸਤੁਤੀਕਰਣ ਹੈ। ਕਹਾਣੀ ਸੰਗ੍ਰਹਿ 'ਲਾਕਸ਼ਾਗ੍ਰਹਿ' 'ਤੇ ਟਿੱਪਣੀ ਕਰਦੇ ਹੋਏ ਡਾ. ਤਰਸੇਮ ਗੁਜਰਾਲ ਨੇ ਸੰਗ੍ਰਹਿ ਦੀਆਂ ਕਹਾਣੀਆਂ ਵਿੱਚ ਔਰਤਾਂ ਦੇ ਪੱਖ ਵਿਚ ਸੰਵੇਦਨਾ ਇੱਕ ਮਜਬੂਤ ਪੱਖ ਦੇ ਰੂਪ ਵਿੱਚ ਦੇਖਿਆ ਉੱਥੇ ਦਰਪੇਸ਼ ਚੁਨੌਤੀ ਭਰਪੂਰ ਵਾਤਾਵਰਣ ਲਈ ਆਗਾਹ ਵੀ ਕੀਤਾ। ਉਨ੍ਹਾਂ ਨੇ ਸੱਭ ਕਹਾਣੀਆਂ ਵਿਚ ਵਿਸ਼ੇ ਦੀ ਲੱਗਭਗ ਇਕਸਾਰਤਾ ਅਤੇ ਕਹਾਣੀਆਂ ਦੇ ਛੋਟੇਪਨ ਨੂੰ ਇੱਕ ਕਮੀ ਦੇ ਰੂਪ ਵਿਚ ਗਿਣਿਆ ਜਿਸ ਉੱਪਰ ਲੇਖਿਕਾ ਨੂੰ ਖਾਸ ਧਿਆਨ ਦੇਣ ਲਈ ਕਿਹਾ। ਇਸ ਤੋਂ ਇਲਾਵਾ ਉਨ੍ਹਾਂ ਨੇ ਮੋਹਨ ਸਪਰਾ ਦੇ ੧੯੬੯ ਵਿਚ ਛਪੇ ਕਾਵਿ ਸੰਗ੍ਰਹਿ ਕੀੜੇ ਤੋਂ ਸ਼ੁਰੂ ਹੋਇਆ ਕਾਵਿ ਸਫਰ ਜੁਆਨਾਂ ਨੂੰ ਸੇਧ ਵੀ ਦਿੰਦਾ ਰਿਹਾ ਅਤੇ ਸਮੇਂ ਦੇ ਨਾਲ ਸੰਘਰਸ਼ ਵੀ ਕਰਦਾ ਰਿਹਾ। ਉਸ ਸੰਘਰਸ਼ ਦੇ ਸਿੱਟੇ ਵੱਜੋਂ ਜੋ ਦੁੱਖ ਦਰਦ ਤੇ ਪੀੜਾਂ ਉਨ੍ਹਾਂ ਨੂੰ ਸਹਿਣੀਆਂ ਪਈਆਂ , ਉਹ ਸਮਾਂ ਪਾ ਕੇ ਸਮੇਂ ਕੀ ਪਾਠਸ਼ਾਲਾ ਦੇ ਰੂਪ ਵਿੱਚ ਪ੍ਰਕਟ ਹੋ ਗਈਆਂ। 'ਸਮੇਂ ਕੀ ਪਾਠਸ਼ਾਲਾ ਮੇਂ' ਬਿਤਾਇਆ ਗਿਆ ਸਫਰ , ਉਸ ਸਮੇ ਇਕਾਂਤ ਵਿਚ ਬਿਤਾਏ ਗਏ ਪਲਾਂ ਦਾ ਅਹਿਸਾਸ, ਉਨ੍ਹਾਂ ਮੌਨ ਛਿਣਾਂ ਦੀ ਹਕੀਕਤ ਬਿਆਨੀ ਹੀ ਪੰਜਾਂ ਲੰਮੀਆਂ ਕਵਿਤਾਵਾਂ ਦਾ ਸਰੀਰਕ ਪੱਖ ਹੈ।

ਡਾ.ਮਹੇਸ਼ ਦਿਵਾਕਰ ਨੇ ਕਵਿਤਾਵਾਂ ਦੇ ਕਾਵਿ ਸ਼ਿਲਪ ਦੀ ਪ੍ਰਸ਼ੰਸਾ ਕਰਦੇ ਹੋਏ ਆਪਣੇ ਪੱਤਰ ਰਾਹੀਂ ਸੰਦੇਸ਼ ਵਿੱਚ ਲਿਖਿਆ ਕਿ ਇਨ੍ਹਾਂ ਕਵਿਤਾਵਾਂ ਦੇ ਭਾਵਾਂ ਵਿਚ ਵਿਵਿਧਤਾ ਤਾਂ ਹੈ ਹੀ ਪਰ ਅੱਜ ਦੇ ਆਦਮੀ ਉੱਪਰ ਵੀ ਟਿੱਪਣੀ ਹੈ ਕਿ ਅੱਜ ਦਾ ਆਦਮੀ ਆਦਮੀ ਨਾਂ ਰਹਿ ਕੇ ਰਾਕਸ਼ਸ ਬਣਦਾ ਜਾ ਰਿਹਾ ਹੈ। ਸਵਰਣ ਸਿੰਘ ਵਿਰਕ ਅਤੇ ਧਰਮਪਾਲ ਸਾਹਿਲ ਨੇ 'ਬੁੱਧ ਫਿਰ ਮੁਸਕਰਾਇਆ ਹੈ' ਤੇ ਟਿੱਪਣੀ ਕਰਦੇ ਹੋਏ ਕਿਹਾ ਕਿ ਸਮਾਜਿਕ ਕੁਰੀਤੀਆਂ ਵਿਰੁੱਧ ਕਵਿਤਾ ਨੂੰ ਹਥਿਆਰ ਬਨਾਉਣਾ ਸਮੇਂ ਦੀ ਮੁੱਖ ਲੋੜ ਹੈ। ਰੇਣੂ ਦਾ ਕਾਵਿ ਸਥਾਈ ਅਤੇ ਸਦੀਵੀ ਮੁੱਲਾਂ ਦਾ ਕਾਵਿ ਹੈ ਅਤੇ ਜਿਉਂਦਿਆਂ ਰਹਿਣ ਦਾ ਸੁਚੱਜਾ ਢੰਗ ਹੈ। ਉਨ੍ਹਾਂ ਦਾ ਕਹਿਣਾ ਸੀ ਕਿ ਰੇਣੂ ਪਰਿਵਰਤਨਵਾਦੀ ਕਵੀ ਹੈ ਉਹ ਕਦੇ ਜੜ੍ਹ ਹੋ ਹੀ ਨਹੀਂ ਸਕਦਾ। ਸ਼ੈਲੀ ਬਲਜੀਤ ਨੇ ਰੇਣੂ ਦੀਆਂ ਕਵਿਤਾਵਾਂ ਦੀ ਵਿਵੇਚਨਾ ਕਰਦੇ ਹੋਏ ਕਿਹਾ ਕਿ ਇਹ ਸਹਿਜ ਭਾਸ਼ਾ ਵਿੱਚ ਹੀ ਭਾਵੇਂ ਰਚੀਆਂ ਗਈਆਂ ਹਨ, ਫਿਰ ਵੀ ਚਮਤਕਾਰ ਕਰਨ ਦਾ ਦਮ ਰੱਖਦੀਆਂ ਹਨ। ਇਸ ਮੌਕੇ ਤੇ ਮਾਸਿਕ ਪਤ੍ਰਿਕਾ "ਸਮਾਜ ਧਰਮ" ਦੇ ਨਵੇਂ ਅੰਕ ਨੂੰ ਵੀ ਰਿਲੀਜ਼ ਕੀਤਾ ਗਿਆ। ਤੇ ਪਤ੍ਰਿਕਾ ਦੇ ਸੰਪਾਦਕ ਡਾ. ਭੋਲਾ ਨਾਥ ਕਸ਼ਿਅਪ ਨੇ ਪਤ੍ਰਿਕਾ ਦਾ ਅੰਕ ਪ੍ਰਧਾਨਗੀ ਮੰਡਲ ਨੂੰ ਹੀ ਭੇਂਟ ਕੀਤਾ।

ਇਸ ਸਮਾਰੋਹ ਦਾ ਦੂਜਾ ਦੌਰ ਸੂਰਜ ਬੜਿਆਲ, ਡੀ. ਆਰ. ਧਵਨ, ਮੀਤ ਜਲੰਧਰੀ, ਜੀ. ਐਸ. ਔਲਖ, ਐਸ. ਐਸ. ਹਸਨ, ਡਾ. ਸ਼ੇਰ ਚੰਦ, ਸੈਲੀ ਬਲਜੀਤ, ਡਾ. ਨੀਲਮ ਜੁਲਕਾ, ਡਾ. ਤਰਸੇਮ ਗੁਜਰਾਲ, ਗੁਰਦੀਪ ਕੌਰ , ਸ਼ਸ਼ੀ ਕੁਮਾਰ, ਨੂਰ ਸੰਤੋਖਪੁਰੀ, ਗੁਰਚਰਨ ਚੀਮਾ, ਰਮੇਸ਼ ਸ਼ੌਕੀ, ਮੋਹਨ ਸਪਰਾ, ਡਾ. ਲੇਖ ਰਾਜ ਅਤੇ ਧਰਮਪਾਲ ਸਾਹਿਲ ਆਦਿ ਨੇ ਆਪਣੀਆਂ ਆਪਣੀਆਂ ਕਵਿਤਾਵਾਂ ਪੜ੍ਹੀਆਂ। ਸੰਸ਼ਥਾ ਦੇ ਐਕਟਿਵ ਮੈਂਬਰ ਡਾ. ਅਜੇ ਸ਼ਰਮਾ ਨੇ ਅੰਤ ਵਿੱਚ ਧੰਨਵਾਦ ਕਰਨ ਤੋਂ ਪਹਿਲਾਂ "ਮੈਟ੍ਰੋ ਐਨਕਾਊਂਟਰ" ਦੇ ਸੰਪਾਦਕ ਅਤੇ "ਪ੍ਰਥਮ ਇੰਪੈਕਟ" ਦੇ ਸਲਾਹਕਾਰ ਸ਼੍ਰੀ ਰਾਕੇਸ਼ ਸ਼ਾਂਤੀਦੂਤ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਕਿਹਾ ਕਿ ਸਮਾਜ ਅਤੇ ਸਾਹਿਤਕ ਖੇਤਰ ਵਿਚ "ਜਨਸ਼੍ਰੀ ਇੱਕ ਪ੍ਰਯਾਸ" ਦਾ ਮਹੱਤਵਪੂਰਣ ਯੋਗਦਾਨ ਹੈ ਅਤੇ ਇਸ ਤਰ੍ਹਾਂ ਦੀਆਂ ਸੰਸਥਾਵਾਂ ਅਤੇ ਕੋਸ਼ਿਸ਼ਾਂ ਹੀ ਸਮਾਜ ਨੂੰ ਸਹੀ ਸੇਧ ਪ੍ਰਦਾਨ ਕਰ ਸਕਦੀਆਂ ਹਨ। ਉਨ੍ਹਾਂ ਇਹ ਵੀ ਕਿਹਾ ਕਿ ਸਾਡੇ ਯੁਵਾ ਵਰਗ ਨੂੰ ਸਾਹਿਤ ਰਚਨਾ ਅਤੇ ਸਿਰਜਣਾਤਮਕਤਾ ਵਿਚ ਵਧ ਚੜ੍ਹ ਕੇ ਹਿੱਸਾ ਪਾਉਣਾ ਚਾਹੀਦਾ ਹੈ। ਤਾਂ ਹੀ ਸਮਾਜ ਵਿਚ ਗਤੀਸ਼ੀਲਤਾ ਅਤੇ ਨਿਰੰਤਰਸ਼ੀਲਤਾ ਬਣੀ ਰਹਿ ਸਕਦੀ ਹੈ।

—ਸ਼ਸ਼ੀ ਕੁਮਾਰ

ਮੋਬਾਇਲ: 9781035503

## ਪੰਜਾਬੀ ਲੇਖਕ ਸਭਾ ਸਿਰਸਾ ਦਾ ਸਮਾਗਮ ਬਗ਼ਾਵਤ ਦੀ ਸੁਰ ਸਾਹਿਤ ਦੀ ਅਨਿਵਾਰੀ ਸ਼ਰਤ — ਪ੍ਰੋ. ਸੁਖਦੇਵ ਸਿੰਘ ਸਿਰਸਾ

*—ਡਾ. ਹਰਵਿੰਦਰ ਸਿੰਘ*

ਪੰਜਾਬੀ ਲੇਖਕ ਸਭਾ, ਸਿਰਸਾ ਵਲੋਂ ੧੧ ਨਵੰਬਰ ਨੂੰ ਰਾਣੀਆਂ ਦੇ ਸਰਕਾਰੀ ਕੰਨਿਆਂ ਸੀਨੀਅਰ ਸੈਕੰਡਰੀ ਸਕੂਲ ਵਿਚ ਲੋਕ ਕਲਮਕਾਰਾਂ ਲੋਕ ਕਵੀ ਕਾ. ਬਲਵੰਤ ਸਿੰਘ ਸੰਧੂ, ਗੋਧਾ ਸਿੰਘ ਜੱਟ ਅਤੇ ਚੰਨਣ ਸਿੰਘ ਵਿਰਕ ਦੀ ਯਾਦ ਨੂੰ ਸਮਰਪਿਤ ਇਕ ਸਾਹਿਤਕ ਸਮਾਗਮ ਦਾ ਆਯੋਜਨ ਕੀਤਾ ਗਿਆ।

ਪ੍ਰਗਤੀਸ਼ੀਲ ਲੇਖਕ ਸੰਘ ਦੇ ਕੌਮੀ ਪ੍ਰਧਾਨਗੀ ਮੰਡਲ ਦੇ ਮੈਂਬਰ, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਦੇ ਜਨਰਲ-ਸਕੱਤਰ, ਕੇਂਦਰੀ ਪੰਜਾਬੀ ਲੇਖਕ ਸਭਾ ਦੀ ਕੇਂਦਰੀ ਕਾਰਜਕਾਰਨੀ ਦੇ ਮੈਂਬਰ ਅਤੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਪੰਜਾਬੀ ਵਿਭਾਗ ਦੇ ਮੁਖੀ ਪ੍ਰਤਿਬੱਧ ਮਾਰਕਸਵਾਦੀ ਚਿੰਤਕ ਪ੍ਰੋ. ਸੁਖਦੇਵ ਸਿੰਘ ਸਿਰਸਾ ਇਸ ਸਮਾਗਮ ਦੇ ਮੁੱਖ-ਮਹਿਮਾਨ ਸਨ ਅਤੇ ਇਸ ਸਮਾਗਮ ਦੀ ਪ੍ਰਧਾਨਗੀ ਸਕੂਲ ਦੇ ਪੰਜਾਬੀ ਪ੍ਰਾਧਿਆਪਕ ਬੂਟਾ ਸਿੰਘ ਨੇ ਕੀਤੀ।

ਸਮਾਗਮ ਦਾ ਆਗਾਜ਼ ਕੌਮਾਂਤਰੀ ਪ੍ਰਸਿੱਧੀ ਪ੍ਰਾਪਤ ਬਾਂਸੁਰੀ ਵਾਦਕ ਸ਼੍ਰੀ ਕਾਸ਼ੀਨਾਥ ਵਲੋਂ ਬਾਂਸੁਰੀ ਉਤੇ ਪ੍ਰਸਿੱਧ ਲੋਕ-ਧੁਨਾਂ ਦੀ ਖ਼ੂਬਸੂਰਤ ਪੇਸ਼ਕਾਰੀ ਨਾਲ ਹੋਇਆ। ਮਹਿਮਾਨਾਂ ਅਤੇ ਹੋਰਨਾ ਹਾਜ਼ਰ-ਜਨਾਂ ਦਾ ਸੁਆਗਤ ਕਰਦਿਆਂ ਪੰਜਾਬੀ ਲੇਖਕ ਸਭਾ, ਸਿਰਸਾ ਦੇ ਪ੍ਰਧਾਨ ਡਾ. ਹਰਵਿੰਦਰ ਸਿੰਘ ਸਿਰਸਾ ਨੇ ਕਿਹਾ ਕਿ ਲੋਕ-ਦੋਖੀ ਤਾਕਤਾਂ ਵਲੋਂ ਮਨੁੱਖੀ ਵੇਦਨਾਵਾਂ, ਸੰਵੇਦਨਾਵਾਂ ਨਾਲ ਜੁੜੇ ਸਰੋਕਾਰਾਂ ਨੂੰ ਤਰੁੰਡਦਿਆਂ ਸਰਮਾਏ ਦੀ ਸਰਦਾਰੀ ਅਤੇ ਮੰਡੀ ਦੀ ਇਜ਼ਾਰੇਦਾਰੀ ਦੇ ਮਹਾ-ਬਿਰਤਾਂਤ ਰਚੇ ਜਾ ਰਹੇ ਹਨ। ਵਿਚਾਰਧਾਰਾਵਾਂ ਦੇ ਅੰਤ ਦਾ ਐਲਾਨ ਲੋਕ-ਪੱਖੀ ਵਿਚਾਰਧਾਰਾ ਮਾਰਕਸਵਾਦ ਦੇ ਖਿਲਾਫ਼ ਸੋਚੀ ਸਮਝੀ ਸਾਜਿਸ਼ ਹੈ। ਉਹਨਾਂ ਕਿਹਾ ਕਿ ਭਗਤ ਸਿੰਘ ਦੀ ਸੌਵੀਂ ਜਨਮ ਵਰ੍ਹੇਗੰਢ ਦੇ ਪ੍ਰੋਗਰਾਮਾਂ ਦੀ ਸ਼ੁਰੂਆਤ ਤੋਂ ਲੈ ਕੇ ਅੱਜ ਤੱਕ ਵਿਜ਼ਨਰੀ ਭਗਤ ਸਿੰਘ ਦੀ ਇਨਕਲਾਬੀ ਸਮਾਜਵਾਦੀ ਵਿਚਾਰਧਾਰਾ ਦਾ ਚਰਚਾ ਦੇ ਕੇਂਦਰ ਵਿਚ ਆ ਜਾਣਾ, ਮਹਾਨ ਅਕਤੂਬਰ ਇਨਕਲਾਬ ਦੀ ਸੌਵੀਂ ਵਰ੍ਹੇਗੰਢ ਤੋਂ ਪਹਿਲਾਂ ਹੀ ਇਨਕਲਾਬੀ ਸਫ਼ਾ ਦੀ ਸਰਗਰਮੀ, ਗ਼ਦਰ ਲਹਿਰ ਦੀ ਸੌਵੀਂ ਵਰ੍ਹੇਗੰਢ ਮੌਕੇ ਆਮ ਲੋਕਾਈ ਵਲੋਂ ਭਰਵੇਂ ਹੁੰਗਾਰੇ ਆਦਿ ਇਸ ਪਾਸੇ ਵੱਲ ਸਪੱਸ਼ਟ ਇਸ਼ਾਰਾ ਹਨ ਕਿ ਆ ਰਿਹਾ ਸਮਾਂ ਮਾਰਕਸਵਾਦ ਦੇ ਅੰਤ ਦਾ ਨਹੀਂ, ਮਾਰਕਸਵਾਦ ਦੀ ਵਾਪਸੀ ਦਾ ਦੌਰ ਹੈ। ਕੌਮਾਂਤਰੀ ਪੱਧਰ ਉਪਰ ਵਾਪਰ ਰਹੇ ਘਟਨਾਕ੍ਰਮ ਵੀ ਮਾਰਕਸਵਾਦ ਦੀ ਵਾਪਸੀ ਦਾ ਪੱਖ ਪੂਰਦੇ ਨਜ਼ਰ ਆਉਂਦੇ ਹਨ। ਸਾਡੇ ਸਾਹਿਤਕਾਰਾਂ ਨੂੰ ਵੀ ਜ਼ਰੂਰੀ ਚਾਹੀਦੇ ਬੌਧਿਕ ਹਥਿਆਰ ਮਾਰਕਸਵਾਦ ਵਿਚੋਂ ਹੀ ਮਿਲਣਗੇ।

ਪੰਜਾਬੀ ਚਿੰਤਕ ਸ. ਸਵਰਨ ਸਿੰਘ ਸਨੇਹੀ ਨੇ ਕਿਹਾ ਕਿ 'ਕੂਕਾ ਲਹਿਰ ਦਾ ਪੰਜਾਬੀ ਸਾਹਿਤ' ਨਾਂ ਦੀ ਵੱਡ ਆਕਾਰੀ ਪੁਸਤਕ ਲਿਖਣ ਲਈ ਕਾਮਰੇਡ ਸੁਵਰਨ ਸਿੰਘ ਵਿਰਕ ਵਧਾਈ ਦੇ ਹੱਕਦਾਰ ਹਨ, ਜਿਨ੍ਹਾਂ ਨੇ ਨਾਮਧਾਰੀ ਲੇਖਕਾਂ ਦੁਆਰਾ ਰਚੇ ਗਏ ਸਾਹਿਤ ਸੰਬੰਧੀ ਆਪਣੀ ਵਿਦਵਤਾ ਅਤੇ ਕਲਮ ਦਾ ਜੌਹਰ ਵਿਖਾਇਆ ਹੈ। ਉਹਨਾਂ ਕਿਹਾ ਕਿ ਇਹ ਪੁਸਤਕ ਸੰਬੰਧਤ ਸਾਹਿਤ ਦਾ ਵਿਆਖਿਆਤਮਕ ਵਿਵੇਚਨ ਪ੍ਰਸਤੁਤ ਕਰਦੀ ਹੈ। ਇਸ ਰਾਹੀਂ ਪਾਠਕ ਸਾਹਿਤਕਾਰਾਂ ਦੇ ਨਿੱਜੀ ਜੀਵਨ, ਜੀਵਨ-ਸ਼ੈਲੀ, ਰਚਨਾ ਕਾਲ ਸਮੇਂ ਦੀਆਂ ਉਹਨਾਂ ਦੀਆਂ ਪਰਸਥਿਤੀਆਂ ਤੋਂ ਵੀ ਜਾਣੂ ਹੋ ਜਾਂਦਾ ਹੈ। ਸਾਹਿਤ ਦੇ ਵਿਦਿਆਰਥੀਆਂ ਲਈ ਇਹ ਪੁਸਤਕ ਮੁਢਲੀ ਸਹਾਇਕ ਸਮੱਗਰੀ ਉਪਲਬਧ ਕਰਵਾਉਣ ਦੇ ਸਮਰੱਥ ਹੈ।

ਕਾ. ਸੁਵਰਨ ਸਿੰਘ ਵਿਰਕ ਦੁਆਰਾ ਰਚਿਤ ਸਫ਼ਰਨਾਮੇ 'ਪੱਛਮੀ ਪੰਜਾਬ ਵਿਚ ਕੁੱਝ ਦਿਨ' ਦੀ ਸਮੀਖਿਆ ਕਰਦਿਆਂ ਪ੍ਰੋ. ਹਰਭਗਵਾਨ ਚਾਵਲਾ ਨੇ ਕਿਹਾ ਕਿ ਪੱਛਮੀ ਪੰਜਾਬ (ਪਾਕਿਸਤਾਨ) ਨਾਲ ਸੰਬੰਧਤ ਆਪਣੇ ਇਸ ਸਫ਼ਰਨਾਮੇ ਵਿਚ ਕਾਮਰੇਡ ਵਿਰਕ ਨੇ ਯਾਦਾਂ ਦਾ ਇਕ ਅਨੋਖਾ ਅਤੇ ਸੁੰਦਰ ਸੰਸਾਰ ਸੰਜੋਇਆ ਹੈ। ਉਹਨਾਂ ਕਿਹਾ ਕਿ ਇਸ ਸਫ਼ਰਨਾਮੇ ਦਾ ਪਾਠ ਕਰਦਿਆਂ ਇਹ ਸਫ਼ਰਨਾਮਾ ਪਾਠਕ ਦੇ ਅੰਤਹਕਰਣ ਦਾ ਹਿੱਸਾ ਬਣ ਜਾਂਦਾ ਹੈ।

ਪ੍ਰੋ. ਮੋਹਨ ਸਪਰਾ (ਜਲੰਧਰ) ਅਤੇ ਪੂਰਨ ਮੁਦਗਲ (ਸਿਰਸਾ) ਵਲੋਂ ਪ੍ਰਗਤੀਵਾਦੀ ਪੰਜਾਬੀ ਕਵੀ ਹਰਿਭਜਨ ਸਿੰਘ ਰੈਣੂ ਦੀਆਂ ਕਵਿਤਾਵਾਂ ਦੇ ਹਿੰਦੀ ਅਨੁਵਾਦ ਉਪਰ ਆਧਾਰਿਤ ਪੁਸਤਕ 'ਬੁੱਧ ਫਿਰ ਮੁਸਕਰਾਇਆ ਹੈ' ਦਾ ਵਿਵੇਚਨ ਪ੍ਰਸਤੁਤ ਕਰਦਿਆਂ ਕਾਮਰੇਡ ਸੁਵਰਨ ਸਿੰਘ ਵਿਰਕ ਨੇ ਕਿਹਾ ਕਿ ਰੈਣੂ ਦੀਆਂ ਕਵਿਤਾਵਾਂ ਜ਼ਿੰਦਗੀ ਅਤੇ ਸਮਾਜ ਦੇ ਚੌਗਿਰਦੇ ਨੂੰ ਜਾਣਨ, ਸਮਝਣ ਲਈ ਨਵਾਂ ਜ਼ਾਵੀਆ

ਪ੍ਰਦਾਨ ਕਰਦੀਆਂ ਹਨ। ਉਹਨਾਂ ਕਿਹਾ ਕਿ ਰੈਣੂ ਨੇ ਭਾਰਤੀ ਚਿੰਤਨ ਪਰੰਪਰਾ, ਵਿਗਿਆਨਕ ਸਮਾਜਵਾਦੀ ਸਾਹਿਤ, ਪੰਜਾਬੀ ਦੇ ਨਵੀਨ ਅਤੇ ਪੁਰਾਤਨ ਕਵੀਆਂ ਦੇ ਨਾਲ ਨਾਲ ਹਿੰਦੀ ਅਤੇ ਹੋਰਨਾਂ ਭਾਸ਼ਾਵਾਂ ਦੇ ਸਮਕਾਲੀਨ ਕਵੀਆਂ ਦੀਆਂ ਰਚਨਾਵਾਂ ਵਿਚੋਂ ਗੁਜ਼ਰਦਿਆਂ ਆਪਣਾ ਰਸਤਾ ਖ਼ੁਦ ਤਲਾਸ਼ ਲਿਆ ਸੀ।

ਸਮਾਗਮ ਦੇ ਮੁੱਖ-ਮਹਿਮਾਨ ਡਾ. ਸੁਖਦੇਵ ਸਿੰਘ ਸਿਰਸਾ ਨੇ ਆਪਣੇ ਅਤਿ ਭਾਵ-ਪੂਰਤ ਸੰਬੋਧਨ ਵਿਚ ਕਿਹਾ ਕਿ ਸਾਡੇ ਮੱਧਕਾਲੀ ਸਾਹਿਤਕਾਰਾਂ ਨੇ ਵੇਲੇ ਦੇ ਹਾਕਮਾਂ ਦਾ ਡਟਵਾਂ ਵਿਰੋਧ ਕਰਦਿਆਂ ਸਾਧਾਰਨ ਲੋਕਾਂ ਦੇ ਪੱਖ ਵਿਚ ਆਪਣੀ ਆਵਾਜ਼ ਬੁਲੰਦ ਕੀਤੀ ਸੀ। ਉਹਨਾਂ ਕਿਹਾ ਕਿ ਵਰਤਮਾਨ ਦੌਰ ਦੇ ਸਾਹਿਤ ਦੀ ਪ੍ਰਮੁੱਖ ਸੁਰ ਵੀ ਇਹੀ ਹੈ। ਉਹਨਾਂ ਕਿਹਾ ਕਿ ਇਸ ਸਮਾਗਮ ਦਾ ਹਿੱਸਾ ਬਣੀਆਂ ਤਿੰਨਾਂ ਪੁਸਤਕਾਂ ਦਾ ਸਾਰ-ਤੱਤ ਵੀ ਇਹੀ ਹੈ। 'ਕੂਕਾ ਲਹਿਰ ਦਾ ਪੰਜਾਬੀ ਸਾਹਿਤ' ਇਸ ਲਹਿਰ ਦੇ ਕ੍ਰਾਂਤੀਕਾਰੀ ਖ਼ਾਸੇ ਦੀ ਨਿਸ਼ਾਨਦੇਹੀ ਕਰਦੀ ਹੈ। 'ਪੱਛਮੀ ਪੰਜਾਬ ਵਿਚ ਕੁੱਝ ਦਿਨ' ਇਕ ਕੌਮਾਂਤਰੀ ਸੋਚ ਅਤੇ ਸਮਝ ਦੀ ਉਸਾਰੀ ਲਈ ਜਤਨ ਹੈ। ਡਾ. ਸੁਖਦੇਵ ਸਿੰਘ ਨੇ ਕਿਹਾ ਕਿ ਰੈਣੂ ਦੀ ਕਵਿਤਾ ਵਿਚ ਜਿੱਥੇ ਸਾਮਰਾਜੀ ਤਾਕਤਾਂ ਨੂੰ ਚੁਨੌਤੀ ਦਿੱਤੀ ਗਈ ਹੈ ਉਥੇ ਇਹ ਆਮ ਲੋਕਾਈ ਦੇ ਵਿਚਾਰਧਾਰਕ ਹਥਿਆਰ ਦਾ ਕੰਮ ਵੀ ਕਰਦੀ ਹੈ। ਉਹਨਾਂ ਰੈਣੂ ਨੂੰ ਕਿਰਤੀ ਵਰਗ ਦਾ ਪ੍ਰਤੀਬੱਧ ਕਵੀ ਕਰਾਰ ਦਿੱਤਾ। ਪ੍ਰੋ. ਸੁਖਦੇਵ ਸਿੰਘ ਨੇ ਸਾਹਿਤਕਾਰ ਨੂੰ ਬਾਗ਼ੀ ਅਤੇ ਸਾਹਿਤ ਨੂੰ ਬਗ਼ਾਵਤ ਦੇ ਚਿੰਨ੍ਹ ਦੇ ਰੂਪ ਵਿਚ ਪੇਸ਼ ਕਰਦਿਆਂ ਕਿਹਾ ਕਿ ਬਗ਼ਾਵਤ ਦੀ ਸੁਰ ਸਾਹਿਤ ਦੀ ਅਨਿਵਾਰੀ ਸ਼ਰਤ ਹੈ।

ਇਸ ਮੌਕੇ ਪੂਰਨ-ਮੁਦਗਲ, ਸੁਰਜੀਤ ਸਿੰਘ ਰੈਣੂ, ਸੁਤੰਤਰ ਭਾਰਤੀ ਅਤੇ ਵਿਦਿਆਰਥਣ ਰਮਨ ਨੇ ਇਨਕਲਾਬੀ ਗੀਤਾਂ ਅਤੇ ਕਵਿਤਾਵਾਂ ਦੀ ਸ਼ਾਨਦਾਰ ਪੇਸ਼ਕਾਰੀ ਦਿੱਤੀ। ਸੰਸਥਾ ਅਤੇ ਸੰਸਥਾਨ ਵਲੋਂ ਸਭਨਾ ਮਹਿਮਾਨਾਂ ਨੂੰ ਯਾਦਗਾਰੀ ਚਿੰਨ੍ਹ ਭੇਂਟ ਕਰਕੇ ਨਿਵਾਜਿਆ ਗਿਆ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਬੂਟਾ ਸਿੰਘ ਨੇ ਸਮਾਗਮ ਵਿਚ ਪੁੱਜੀਆਂ ਉੱਘੀਆਂ ਸ਼ਖ਼ਸੀਅਤਾਂ ਅਤੇ ਪਤਵੰਤੇ ਸੱਜਣਾਂ ਪ੍ਰਤੀ ਦਿਲੀ ਸ਼ੁਕਰੀਏ ਦਾ ਇਜ਼ਹਾਰ ਕੀਤਾ। ਮੰਚ ਸੰਚਾਲਕ ਦੇ ਫ਼ਰਜ਼ਾਂ ਨੂੰ ਪ੍ਰਗਤੀਸ਼ੀਲ ਲੇਖਕ ਸਭਾ, ਸਿਰਸਾ ਅਤੇ ਪੰਜਾਬੀ ਲੇਖਕ ਸਭਾ, ਸਿਰਸਾ ਦੇ ਜਨਰਲ ਸਕੱਤਰ ਡਾ. ਸ਼ੇਰ ਚੰਦ ਨੇ ਬਾਖ਼ੂਬੀ ਨਿਭਾਇਆ।

ਸਮਾਗਮ ਵਿਚ ਕਾ. ਜੈਚੰਦ ਸਹਾਰਨੀ, ਕਾ. ਜਗਰੂਪ ਚੋਬੁਰਜਾ, ਕਾ. ਬੂਟਾ ਸਿੰਘ ਪ੍ਰੀਤਮ, ਕਾ. ਪਾਲਾ ਸਿੰਘ ਚੀਮਾ, ਕਾ. ਗੋਪਾਲ ਸਿੰਘ ਔਲਖ, ਕਾ. ਕਸ਼ਮੀਰ ਸਿੰਘ ਦਮਦਮਾ, ਕਾ. ਚਰਨਜੀਤ ਚਾਨਣਾ, ਕਾ. ਹਰਦੇਵ ਜੋਸ਼, ਕਾ. ਪ੍ਰੀਤਪਾਲ ਸਿੱਧੂ, ਪ੍ਰਿੰਸੀਪਲ ਡਾ. ਬੂਟਾ ਸਿੰਘ ਵਿਰਕ, ਮਹਿਲ ਸਿੰਘ ਸੰਧੂ, ਪ੍ਰੋ. ਦਿਲਰਾਜ ਸਿੰਘ, ਗੁਰਭੇਜ ਸਿੰਘ ਗੁਰਾਇਆ ਐਡਵੋਕੇਟ, ਡਾ. ਸੁਖਦੇਵ ਹੁੰਦਲ, ਡਾ. ਅਮਨ ਹੁੰਦਲ, ਡਾ. ਕਸ਼ਮੀਰ ਸਿੰਘ, ਸਾਧੂ ਸਿੰਘ ਕਿਸਾਨ, ਬਲੀ ਸਿੰਘ ਵਹਿਮੀ, ਪੂਰਨ ਸਿੰਘ ਨਿਰਾਲਾ, ਜੁਗਿੰਦਰ ਸਿੰਘ ਮੁਕਤਾ, ਰਘੂਬੀਰ ਸਿੰਘ ਬਾਜਵਾ, ਭੁਪਿੰਦਰ ਪੰਨੀਵਾਲੀਆ, ਸੁਖਦੇਵ ਸਿੰਘ ਢਿੱਲੋਂ, ਬਾਜ ਸਿੰਘ, ਡਾ. ਜਸਬੀਰ ਡਿੰਗ, ਡਾ. ਜਗਜੀਤ ਸਿੰਘ, ਜੋਗਿੰਦਰ ਸਿੰਘ, ਰਮੇਸ਼ ਸ਼ਾਸਤਰੀ, ਸ਼੍ਰੀਮਤੀ ਜਗੀਰ ਕੌਰ ਸੰਧੂ, ਦਰਸ਼ਨ ਸਿੰਘ ਗੁਰਾਇਆ, ਸੁਭਾਸ਼ ਸਲੂਜਾ, ਦਵਿੰਦਰ ਕਾਹਲੋਂ, ਹਰਜਿੰਦਰ ਸਿੰਘ ਭੰਗੂ, ਗਿਆਨੀ ਗੁਰਚਰਨ ਸਿੰਘ, ਰਤਨ ਲਾਲ, ਰਾਜ ਸਿੰਘ ਰਾਜ, ਗੁਰਚਰਨ ਸਿੰਘ ਧਾਲੀਵਾਲ, ਦਿਲਬਾਗ ਨਕੌੜਾ, ਗੁਰਦੇਵ ਸਿੰਘ, ਰਿਛਪਾਲ ਸਿੰਘ ਸੰਧੂ, ਸਦੀਵ ਸਿੰਘ, ਚਿਮਨ ਭਾਰਤੀ, ਦਇਆਨੰਦ ਸ਼ਰਮਾ, ਮਲਕੀਤ ਸਿੰਘ, ਰੁਪਿੰਦਰ ਕੌਰ, ਸੁਰਜੀਤ ਕੌਰ, ਹਰਜੀਤ ਕੌਰ, ਵੀਨਾ, ਰਮਨ ਪ੍ਰੀਤ, ਜਸਵਿੰਦਰ ਕੌਰ, ਅਜਾਇਬ ਸਿੰਘ ਜਲਾਲਆਣਾ, ਗੁਰਸਾਹਿਬ ਸਿੰਘ ਢਿੱਲੋਂ, ਹੀਰਾ ਸਿੰਘ ਕਰੀਵਾਲਾ, ਰਵਿੰਦਰ ਸਿੰਘ, ਅਰਜਨ ਸਿੰਘ, ਬਲਦੇਵ ਸਿੰਘ, ਪ੍ਰੋ. ਆਰ. ਪੀ. ਸੇਠੀ, ਊਸ਼ਾ ਸੇਠੀ, ਗੁਰਜੀਤ ਸਿੰਘ ਮਾਨ, ਨਰਿੰਦਰ ਸਿੰਘ ਕੈਰੋਂ, ਸੇਠ ਮੰਗਲ ਸਿੰਘ ਵਿਰਕ, ਗੁਰਨਾਮ ਸਿੰਘ ਝੱਬਰ, ਮਨਜੀਤ ਸਿੰਘ ਬੰਟੀ, ਕਾ. ਹਰਦੇਵ ਸੰਧੂ, ਗੁਰਜੰਟ ਸਿੰਘ, ਗੁਰਮੇਜ ਸਿੰਘ ਹੱਲਾ, ਗੁਰਮੁਖ ਸਿੰਘ ਚੱਠਾ, ਬਲਦੇਵ ਸਿੰਘ ਬਰਾੜ, ਜੋਗਿੰਦਰ ਸਿੰਘ, ਗੁਰਬਖਸ਼ ਸਿੰਘ, ਸੁਰਜੀਤ ਸਿੰਘ ਢੀਂਡਸਾ, ਜਗਤਾਰ ਸਿੰਘ, ਨਰਿੰਦਰ ਸਿੰਘ ਸੰਧੂ, ਸੁਤੰਤਰ ਭਾਰਤੀ, ਪਰਮਾਨੰਦ ਸ਼ਾਸਤਰੀ ਸਮੇਤ ਅਨੇਕਾਂ ਹੋਰ ਪਤਵੰਤੇ ਸੱਜਣਾਂ ਅਤੇ ਵਿਦਿਆਰਥੀਆਂ ਨੇ ਸ਼ਿਰਕਤ ਕੀਤੀ।

*੫੮੭, ਸੈਕਟਰ ੨੦, ਪਾਰਟ-੨*
*ਹੁੱਡਾ, ਸਿਰਸਾ-੧੨੫੦੫੫ ਹਰਿਆਣਾ*
*ਮੋ-੦੯੪੧੬੨-੫੩੫੭੦*

...

# ਪ੍ਰਤੀਕਿਰਿਆ



ਇਸ ਵਾਰ ਦਾ ਵਰਿਆਮ ਕਮਾਲ ਦਾ ਹੈ।

ਸੁਰਜੀਤ ਪਾਤਰ, ਕਸੇਲ ਸਾਹਿਬ, ਕਵੀਸ਼ਰ ਗੁਰਸੇਵਕ ਸਿੰਘ, ਤਰਲੋਚਨ ਸਿੰਘ, ਸਾਧੂ ਸਿੰਘ ਕਿਸਾਨ, ਤਾਰਾ ਸਿੰਘ ਅਨਜਾਣ ਅਤੇ ਪ੍ਰੀਤਮ ਸਿੰਘ ਕਵੀ, ਸੱਚੀ ਗੱਲ ਤਾਂ ਇਹ ਹੈ ਕਿ ਇਸ ਵਾਰ ਦੇ ਵਰਿਆਮ ਵਿਚ ਕੋਈ ਅਨੋਖੀ ਕਸ਼ਿਸ਼ ਹੈ। ਮੈਂ ਜਾਣਦਾ ਹਾਂ ਇਹ ਕਸ਼ਿਸ਼ ਸਤਿਗੁਰੂ ਦੀ ਕਿਰਪਾ ਮਿਹਰ ਸਦਕਾ ਹੈ। ਜੇ ਮੈਂ ਭੁਲਦਾ ਨਹੀਂ ਤਾਂ ਇਹ ਚੌਥਾ ਜਾਂ ਪੰਜਵਾਂ ਡੀਲੈਕਸ ਅੰਕ ਹੈ। ਮੈਂ ਕਦੇ ਏਨਾ ਅੱਖਰ ਅੱਖਰ ਵਰਿਆਮ ਨਹੀਂ ਪੜ੍ਹਿਆ। ਪਰ ਇਸ ਵਾਰ ਕੋਈ ਸਫ਼ਾ ਨਹੀਂ ਬਚਿਆ।

ਇਹ ਸਤਿਗੁਰੂ ਜੀ ਦੀ ਅਪਾਰ ਕਿਰਪਾ ਦ੍ਰਿਸ਼ਟੀ ਅਤੇ ੩੯ ਸਾਲਾਂ ਦੀ ਨਿਸ਼ਕਾਮ ਤਪੱਸਿਆ ਦਾ ਫਲ ਹੈ।

ਸ. ਸੇਵਾ ਸਿੰਘ ਜੀ ਤੰਬੂਆਂ ਵਾਲਿਆਂ ਬਾਰੇ ਲਿਖ ਕੇ ਤੁਸਾਂ ਮੇਰੇ 'ਤੇ ਵੀ ਅਹਿਸਾਨ ਕੀਤਾ ਹੈ। ਮੈਨੂੰ ਜ਼ਾਤੀ ਤੌਰ 'ਤੇ ਉਹਨਾਂ ਨੂੰ ਮਿਲਣ ਦਾ ਅਵਸਰ ਮਿਲਿਆ ਹੈ। ਮੈਂ ਖ਼ੁਦ ਉਹਨਾਂ ਦੀ ਨਾਮਧਾਰੀ-ਅਕੀਦਤ ਤੋਂ ਬਹੁਤ ਪ੍ਰਭਾਵਿਤ ਹੋਇਆ ਹਾਂ। ਪਿਛਲੇ ਲੰਮੇ ਸਮੇਂ ਤੋਂ ਤੁਹਾਡੇ ਵਲੋਂ ਨਿਰੰਤਰ ਪਰਚਾ ਭੇਜਣਾ ਅਤੇ ਮੇਰੇ ਵਲੋਂ ਪਰਚੇ ਲਈ ਕੋਈ ਇਵਜ਼ਾਨਾ ਨਾ ਮੋੜਨਾ ਬਹੁਤ ਹੀਣਤਾ ਭਾਵ ਦਾ ਅਹਿਸਾਸ ਦਿਵਾਉਂਦਾ ਹੈ।

ਆਸ ਹੈ ਇਵੇਂ ਹੀ ਮਿਹਰ ਕਰਦੇ ਰਹੋਗੇ।

*—ਕਿਰਪਾਲ ਕਜ਼ਾਕ*

ਤੁਹਾਡਾ ਪਰਚਾ ਕਾਹਦਾ ਸੀ - ਨਿਰੀ ਪੁਰੀ ਗ਼ਜ਼ਲ। ਰੂਹ ਦੀ ਖ਼ੁਰਾਕ! ਆਤਮਿਕ ਆਨੰਦ ਨਾਲ ਭਰਪੂਰ! ਕਮਾਲ ਹੀ ਕਮਾਲ!

ਰੱਬ ਕਰੇ ਤੁਹਾਡੀ ਉਮਰ ਲੰਬੀ ਹੋਵੇ ਤਾਂ ਜੋ ਇਹ ਖਿੜਿਆ ਫੁੱਲ ਜਿਹਾ ਪਰਚਾ ਸਦੀਆਂ ਤਕ ਆਪਣੀ ਖ਼ੁਸ਼ਬੋ ਖਿਲੇਰਦਾ ਰਹੇ। ਆਮੀਨ!!

*—ਹਰਸ਼ਿੰਦਰ ਕੌਰ (ਡਾ.)*
*ਪਟਿਆਲਾ।*

ਸਤਿਗੁਰੂ ਜੀ ਦੇ ਪ੍ਰਕਾਸ਼ ਦਿਵਸ ਦੇ ਸ਼ੁਭ ਅਵਸਰ 'ਤੇ ਪ੍ਰਕਾਸ਼ਿਤ 'ਵਰਿਆਮ' ਦਾ ਵਿਸ਼ੇਸ਼-ਅੰਕ ਮਿਲ ਗਿਆ ਹੈ। ਧੰਨਵਾਦ! ਇਹ ਅੰਕ ਦੇਖ ਕੇ ਰੂਹ ਖ਼ੁਸ਼ ਹੋ ਗਈ। ਇਹ ਅੰਕ ਇਕ ਦਸਤਾਵੇਜ਼ ਦੇ ਰੂਪ 'ਚ ਸੰਭਾਲ ਕੇ ਰੱਖਣ ਵਾਲਾ ਹੈ। ਤੁਹਾਡਾ ਇਹ ਯਤਨ ਸ਼ਲਾਘਾਯੋਗ ਹੈ। ਪਰਮਾਤਮਾ ਤੁਹਾਨੂੰ ਦੇਹ-ਅਰੋਗਤਾ ਬਖ਼ਸ਼ੇ, ਦੀਰਘ ਆਯੂ ਬਖ਼ਸ਼ੇ ਤੇ ਤੁਹਾਨੂੰ ਹਮੇਸ਼ਾਂ ਚੜ੍ਹਦੀ-ਕਲਾ 'ਚ ਰੱਖੇ ਤਾਂ ਕਿ ਲੰਮੇ ਸਮੇਂ ਲਈ ਅਜਿਹੇ ਪ੍ਰਕਾਰਜ ਕਰ ਸਕੋ। ਸ਼੍ਰੋਮਣੀ ਸਾਹਿਤਕ ਪੱਤਰਕਾਰਾਂ ਦੇ ਸਨਮਾਨ ਲਈ ਵਧਾਈਆਂ।

*—ਹਰਨੇਕ ਸਿੰਘ ਕੋਮਲ*
*ਗਲੈਕਸੀ ਵਿਕਾਸ ਪਬਲਿਕ ਸਕੂਲ,*
*ਮਲੋਟ-੧੫੨੧੦੭,*

ਕੱਲ ਉਚੇਚਾ ਭੇਜਿਆ ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ ੨੦੧੨ ਮਿਲਿਆ। ਅੱਜ ਸਵੇਰੇ ਸਵੇਰੇ (੧੨ ਨਵੰਬਰ) ਤੁਹਾਡਾ ਲੇਖ, ਪਦਮ ਸ੍ਰੀ ਸੁਰਜੀਤ ਪਾਤਰ ਤੇ ਮਾਸਟਰ ਅਮਰੀਕ ਸਿੰਘ ਦੀਆਂ ਕਵਿਤਾਵਾਂ ਤੇ ਸਰਦਾਰ ਤਰਲੋਚਨ ਸਿੰਘ ਦਾ ਲੇਖ ਪੜ੍ਹ ਕੇ ਪਰਚਾ ਪੜ੍ਹਨਾ ਛੱਡ ਦਿੱਤਾ- ਜਾਣ ਕੇ! ਸਾਰਾ ਸੁਆਦ ਅੱਜ ਹੀ ਥੋੜ੍ਹਾ ਲੈ ਲੈਣਾ ਸੀ। ਫਿਰ ਉਂਜ ਹੀ ਫੋਲਣਾ ਸ਼ੁਰੂ ਕੀਤਾ। ਸਤਿਗੁਰੂ ਸੱਚੇ ਪਾਤਸ਼ਾਹ ਦੀਆਂ ਤਸਵੀਰਾਂ, ਸਤਿਗੁਰੂ ਜੀ ਦੇ ਸਾਜੇ ਨਿਵਾਜੇ ਪ੍ਰਚਾਰਕਾਂ, ਸਿੱਖ ਸੇਵਕਾਂ ਦੀਆਂ ਤਸਵੀਰਾਂ। ਸਭ ਕੁਝ ਨਵਾਂ ਨਵਾਂ ਸਜਰਾ ਸਜਰਾ ਲੱਗਾ। ਰੰਗੀਨ ਪਰਚੇ ਵਿਚ ਤੁਸੀਂ ਰੰਗ ਭਾਗ ਲਾ ਦਿੱਤੇ ਨੇ।

ਤੁਹਾਡੇ ਦੱਸਣ ਅਨੁਸਾਰ ਇਹ ਪੰਜਵਾਂ ਵਿਸ਼ੇਸ਼ ਅੰਕ ਹੈ। ਪਤਾ ਨਹੀਂ ਤੁਹਾਡੇ ਕੋਲ ਹੋਰ ਕਿੱਡਾ ਵੱਡਾ ਤਸਵੀਰਾਂ ਦਾ ਖਜ਼ਾਨਾ ਹੈ। ਪਹਿਲੇ ਅੰਕ ਵੀ ਵੇਖੇ ਪੜ੍ਹੇ ਹਨ। ਖਜ਼ਾਨਾ ਤਾਂ ਜਿਵੇਂ ਜਿਵੇਂ ਖਰਚਦੇ ਹੋ ਤੋਟ ਨ ਆਵਈ ਵਧਦੋ ਜਾਈ।

ਤੁਹਾਡਾ ਲੇਖ ਤਾਂ ਮੈਂ ਸਤਿਜੁਗ ਨੂੰ ਕਹਿ ਦਿੱਤਾ ਹੈ, ਪਰਵਾਹ ਨਾ ਕਰੋ ਛਾਪ ਲਓ, ਵਰਿਆਮ ਜੀ ਨੇ ਕਿਹੜਾ ਗੁੱਸਾ ਕਰਨਾ ਹੈ। ਨਾਲੇ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਹਨ। 'ਸਤਿਜੁਗ' ਲਈ ਉਹਨਾਂ ਦੀ ਸਮੱਗਰੀ ਦਾ ਬਹੁਤ ਮਹੱਤਵ ਹੈ। ਅੰਕ ਪੰਜਵਾਂ ਹੈ। ਸਤਿਗੁਰੂ ਦੇ ਦਰ ਤੇ ਪੰਚ ਪਰਵਾਣ ਪੰਚ ਪਰਧਾਨ ਤੇ ਦਰਗਹ ਮਾਣ ਪਾਉਂਦੇ ਹਨ। ਤੁਸਾਂ ਪੰਜੇ ਮਹਾਂਬਲੀ ਬੱਧੇ ਹੋਏ ਹਨ। ਤੁਹਾਨੂੰ ਪੰਜਵਾਂ ਪਾ ਕੇ ਦਾਲਾ ਭਾਜਾ ਸੁਆਦ ਬਨਾਉਣ ਦਾ ਸੁੱਖ ਵੀ ਪਤਾ ਹੈ। ਸੋ ਵਰਿਆਮ ਦੇ ਪਾਠਕਾਂ ਲਈ ਤੁਸੀਂ ਸਾਹਿਤਕ, ਸੁਹਜ ਸੁਆਦ ਬਣਾਈ ਰੱਖਣਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਨੇ ਬਖ਼ਸ਼ਸ਼ਾਂ ਦਾ ਮੀਂਹ ਵਰਸਾਈ ਹੀ ਰੱਖਣਾ ਹੈ।

*—ਤਾਰਾ ਸਿੰਘ ਅਨਜਾਣ*

# ਵਰਿਆਮ ਦਾ ਸਫਰ...


ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਵਰਿਆਮ
ਸ਼ਹੀਦ ਖੁਦੀ ਰਾਮ ਬੋਸ
ਵਰਿਆਮ



ਸ਼੍ਰੀ ਭੈਣੀ ਸਾਹਿਬ ਦੀਵਾਲੀ ਦੇ ਦੀਵਾਨ ਵਿਚ ਉਪਰ ਰਾਗੀ ਜਥਾ ਕੀਰਤਨ ਕਰਦਾ ਹੋਇਆ
ਥੱਲੇ ਅਨੰਦ ਕਾਰਜ ਵਾਲੀਆਂ ਜੋੜੀਆਂ ਅਤੇ ਸਾਧ ਸੰਗਤ



P.O. Regd. No. PB/JL-016/2012-2014 **WARIAM** Ladowali Road, Jalandhar -144001
Regd. RNI No. 26453/75 **December 2012**




ਜੱਪ ਪ੍ਰਯੋਗ ਅੱਸੂ ਦੇ ਮੇਲੇ ਸ੍ਰੀ ਭੈਣੀ ਸਾਹਿਬ ਕਵੀ ਦਰਬਾਰ ਵਿੱਚ ਸ਼ਾਮਲ ਕਵੀਆਂ ਦੀ ਸਾਮੂਹਿਕ ਫੋਟੋ

*ਫੋਟੋ : ਸੁਰਤਪਾਲ ਸਿੰਘ ਭੈਣੀ ਸਾਹਿਬ ਦੁਆਰਾ*

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289